ਵਰਿਆਮ

ਜਿਲਦ : ੧੩ ਸੰਪਾਦਕ : ਜਗਦੀਸ਼ ਸਿੰਘ ਅਪਰੈਲ ੧੯੯੮ ਅੰਕ : ੬

# ਸ੍ਰੀ ਭੈਣੀ ਸਾਹਿਬ ਵਿਚ ਵਸਾਖੀ ਪੁਰਬ ਅਤੇ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੀ ਵਰ੍ਹੇਗੰਢ

ਪੰਜਾਬ ਦਾ ਕੌਮੀ ਤਿਓਹਾਰ, ਵਿਸਾਖੀ ਦਾ ਇਤਿਹਾਸਕ ਪੁਰਬ ਸ੍ਰੀ ਭੈਣੀ ਸਾਹਿਬ ਵਿਚ ਬਹੁਤ ਸ਼ਰਧਾ ਪੂਰਬਕ ਮਨਾਇਆ ਗਿਆ ਜਿਸ ਵਿਚ ਦੂਰ ਦੂਰ ਤੋਂ ਆਈਆਂ ਸੰਗਤਾਂ ਨੇ ਹਰ ਜਸ ਸਰਵਣ ਕੀਤਾ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਅਤੇ ਨਾਮ ਸਿਮਰਨ ਕੀਤਾ।

ਅਮ੍ਰਿਤ ਵੇਲੇ ੧ ਵਿਸਾਖ (੧੩ ਅਪਰੈਲ) ਨੂੰ ਸ੍ਰੀ ਆਸਾ ਦੀ ਵਾਰ ਦੇ ਅਮ੍ਰਿਤ ਭਿੰਨੇ ਕੀਰਤਨ ਨਾਲ ਪੁਰਬ ਦਾ ਆਰੰਭ ਹੋਇਆ।

ਜਲਪਾਨ ਬਾਅਦ ਹੱਲੇ ਦੇ ਦੀਵਾਨ ਸਜੇ ਜਿਨ ਵਿਚ ਜਥੇਦਾਰ ਹਜ਼ਾਰਾ ਸਿੰਘ ਲਖਨਊ, ਜ: ਕਰਤਾਰ ਸਿੰਘ ਬਿਜਲੀਵਾਲ, ਜ: ਗੁਰਬਚਨ ਸਿੰਘ ਚਹਾਂਦ ਅਤੇ ਪੰਡਿਤ ਗੋਪਾਲ ਸਿੰਘ ਜੀ ਨੇ ਦੀਵਾਨ ਸਜਾਕੇ ਸਤਿਗੁਰੂ ਗੋਬਿੰਦ ਸਿੰਘ ਜੀ ਵਲੋਂ ਅੱਜ ਦੇ ਦਿਨ ਖਾਲਸਾ ਸਾਜਨ, ਸਤਿਗੁਰੂ ਰਾਮ ਸਿੰਘ ਜੀ ਵਲੋਂ ਮੁੜ ਸਿਖੀ ਸੁਰਜੀਤ ਕਰਨ ਅਤੇ ਵਿਸਾਖੀ ਦੇ ਇਤਿਹਾਸ ਸਬੰਧੀ ਚਾਨਣਾ ਪਾਇਆ।

ਦੁਪਹਿਰ ਬਾਅਦ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸਮੂਹਕ ਨਾਮ ਸਿਮਰਨ ਹੋਇਆ। ਉਪਰੰਤ ਉਤਸਾਹੀ ਨੌਜਵਾਨ ਸ: ਜਗਪਾਲ ਸਿੰਘ ਸਾਹਿਬਾਬਾਦ ਵਾਲਿਆਂ ਇਕ ਸ਼ਬਦ ਪੜ੍ਹਿਆ। ਸਤਿਗੁਰੂ ਜੀ ਨੇ ਹਜ਼ੂਰੀ ਰਾਗੀਆਂ ਸੰਤ ਖਜ਼ਾਨ ਸਿੰਘ, ਸੰਤ ਹਰਬੰਸ ਸਿੰਘ, ਬਲਜੀਤ ਸਿੰਘ, ਸੁਖਦੇਵ ਸਿੰਘ, ਸ਼ੇਰ ਸਿੰਘ ਆਦਿਕ ਨਾਲ ਸ਼ਬਦ ਪੜ੍ਹਿਆ :

ਵੈਸਾਖ ਭਲਾ ਸਾਖਾ ਵੇਸ ਕਰੇ :

ਹਜ਼ੂਰੀ ਕੀਰਤਨ ਨਾਲ ਦਿਨ ਦੇ ਦੀਵਾਨਾਂ ਦੀ ਸਮਾਪਤੀ ਹੋਈ।

ਸਾਰੀ ਰਾਤ ਹਰਿਮੰਦਰ ਵਿਚ ਸਿਲਸਲੇਵਾਰ ਹੱਲੇ ਦੇ ਪ੍ਰਭਾਵਸ਼ਾਲੀ ਦੀਵਾਨ ਸਜੇ ਰਹੇ। ਇਸ ਵਿਚ ਜਥੇਦਾਰ ਸਵਰਨ ਸਿੰਘ ਵਲਟੋਹਾ, ਸੂਬਾ ਸੇਵਾ ਸਿੰਘ ਯਮਨਾ ਨਗਰ, ਸੂਬਾ ਮੇਲਾ ਸਿੰਘ ਰੁਛੀਨ, ਜਥੇਦਾਰ ਇਕਬਾਲ ਸਿੰਘ ਜੌਹਲ, ਜਥੇਦਾਰ ਨਿਰਮਲ ਸਿੰਘ ਅਤੇ ਬਾਬਾ ਛਿੰਦਾ ਸਿੰਘ ਜੀ ਨੇ ਵਾਰੋ ਵਾਰੀ ਗੁਰਬਾਣੀ ਕੀਰਤਨ ਅਤੇ ਇਤਿਹਾਸਕ ਝਲਕੀਆਂ ਦੀ ਛਹਿਬਰ ਲਾਈ ਰਖੀ।

੨ ਵਿਸਾਖ ੧੪ ਅਪਰੈਲ ਨੂੰ ਸਵੇਰੇ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਸਾਢੇ ਪੰਜ ਵਜੇ ਸਮਾਪਤ ਹੋ ਗਿਆ ਇਸ ਸਮੇਂ ਤਕ ਅਨੰਦ ਕਾਰਜਾਂ ਵਾਲੇ ੧੩ ਜੋੜੇ ਤਿੰਨ ਕਤਾਰਾਂ ਵਿਚ ਬੈਠ ਗਏ। ਉਹਨਾਂ ਨੂੰ ਭਜਨ ਦਸਿਆ ਗਿਆ ਅਤੇ ਅਮ੍ਰਿਤ ਛਕਾਇਆ ਗਿਆ। ਸਟੇਜ ਤੋਂ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੇ ਸਕੱਤਰ ਸੰਤ ਨਿਰਮਲ ਸਿੰਘ ਜੀ ਨੇ ਦਸਿਆ ਕਿ ਅਕੈਡਮੀ ਇਕ ਸਾਲ ਦੀ ਹੋ ਗਈ ਹੈ ਅੱਜ ਇਸ ਦੀ ਪਹਿਲੀ ਵਰੇਗੰਢ ਹੈ। ਉਹਨਾਂ ਦਸਿਆ ਕਿ ਇਸ ਸਾਲ ਤੋਂ ਹੀ ਸਕੂਲ ਵਿਚ ਕਿਤਿਆਂ ਦੀ ਸਿਖਲਾਈ ਵੀ ਸ਼ੁਰੂ ਕੀਤੀ ਜਾਵੇਗੀ। ਨਵੇਂ ਦਾਖਲੇ ਵਾਸਤੇ ਲੋੜੀਂਦੇ ੧੦੦ ਚੋਂ ਸੱਠ ਬੱਚੇ ਆ ਵੀ ਚੁਕੇ ਹਨ। ਸੌ ਪੂਰੇ ਕਰਕੇ ਫੇਰ ਦਾਖਲਾ ਬੰਦ ਕਰ ਦਿਤਾ ਜਾਵੇਗਾ। ਉਸ ਤੋਂ ਵਧ ਬੱਚਿਆਂ ਵਾਸਤੇ ਦਿਨੇ ਦਿਨੇ ਪੜ੍ਹਾਈ ਦਾ ਵਖਰਾ ਇੰਤਜ਼ਾਮ ਕਰਨਾ ਪਵੇਗਾ ਪਰ ਉਹਨਾਂ ਨੂੰ ਉਹ ਸਹੂਲਤਾਂ ਅਤੇ ਧਿਆਨ ਪ੍ਰਾਪਤ ਨਹੀਂ ਹੋਵੇਗਾ ਜੋ ਨਿਵਾਸੀ ਬੱਚਿਆਂ ਨੂੰ ਹੋਵੇਗਾ। ਇਸ ਸਾਲ ਤੋਂ ਵਜ਼ੀਫੇ ਵੀ ਦਿਤੇ ਜਾਣਗੇ। ਲੋੜਵੰਦ ਬੱਚਿਆਂ ਨੂੰ ਫੀਸ ਵਿਚ ਸਹਾਇਤਾ ਦੇਣ ਵਾਸਤੇ ਇਕ ਸਹਾਇਤਾ ਫੰਡ ਖੋਲਿਆ ਹੈ ਜਿਸ ਵਿਚ ਦਾਨੀ ਸਜਨ ਦਿਲ ਖੋਹਲ ਕੇ ਹਿੱਸਾ ਪਾਉਣ ਤਾਂ ਜੋ ਬਹੁਤੇ ਲੋਕਾਂ ਤਕ ਪੜ੍ਹਾਈ ਦਾ ਚਾਨਣ ਜਾ ਸਕੇ।

ਅਕੈਡਮੀ ਦੇ ਵਿਦਿਆਰਥੀ ਜੱਥੇ ਨੇ ਦੋ ਸ਼ਬਦ ਢੋਲਕ ਛੈਣਿਆਂ ਨਾਲ ਪੜ੍ਹਕੇ ਆਪਣੇ ਸਕੂਲ ਦੀ ਸਾਲ ਗਿਰਾਹ ਮਣਾਈ। ਬੱਚਿਆਂ ਨੂੰ ਸ਼ਬਦਾਂ ਅਤੇ ਸੰਗੀਤ ਦੀ ਵਿਸ਼ੇਸ਼ ਸਿਖਲਾਈ ਸੰਤ ਬਲਕਾਰ ਸਿੰਘ ਜੀ ਨੇ ਦਿਤੀ ਸੀ। ਪ੍ਰੋਗਰਾਮ ਬਹੁਤ ਪ੍ਰਭਾਵਸ਼ਾਲੀ ਸੀ।

ਸਤਿਗੁਰੂ ਜੀ ਨੇ ਇਸ ਅਵਸਰ ਤੇ ਆਪਣੇ ਪਰਵਚਨ

ਵਿਚ ਅਕੈਡਮੀ ਬਾਰੇ ਵੀ ਕੁਝ ਸ਼ਬਦ ਕਹੇ। ਆਪ ਜੀ ਨੇ ਫੁਰਮਾਇਆ ਸਮੇਂ ਦਾ ਪੁੱਠਾ ਚੱਕਰ ਚਲਿਆ ਹੈ। ਸਿੱਖੀ ਤੋਂ ਪਰੇ ਲਿਜਾਣ ਵਾਲੇ ਸਕੂਲਾਂ ਵਿਚ ਯਤਨ ਕਰਕੇ ਪੰਜਾਹ ਪੰਜਾਹ ਹਜ਼ਾਰ ਸਾਲਾਨਾ ਖਰਚੇ ਨੂੰ ਵੀ ਲੋਗ ਤਿਆਰ ਹੋ ਜਾਂਦੇ ਹਨ। ਪਰ ਬਹੁਤ ਘੱਟ ਖਰਚ ਕੇ ਵੀ ਸਿੱਖੀ ਵਾਲੇ ਪਾਸੇ ਆਉਣ ਨੂੰ ਜੀਅ ਨਹੀਂ ਕਰਦਾ। ਇਹ ਸਕੂਲ ਚਾਲੂ ਕੀਤਾ ਹੈ ਪਰਬੰਧਕਾਂ ਨੂੰ ਬਹੁਤ ਕਠਨਾਈਆਂ ਆਉਣਗੀਆਂ ਪਰ ਸਾਰੀਆਂ ਤਕਲੀਫਾਂ ਝਲ ਕੇ ਤੁਰਨਾ ਹੈ। ਨਾਮਧਾਰੀ ਹਾਕੀ ਟੀਮ ਇਸੇ ਕਰਕੇ ਹੀ ਸੰਗਠਤ ਕਰਨੀ ਪਈ ਕਿਉਂਕਿ ਦੂਸਰੀਆਂ ਟੀਮਾਂ ਵਿਚ ਨਾਮਧਾਰੀ ਬੱਚੇ ਖੇਡਦੇ ਸਨ ਤਾਂ ਉਹਨਾਂ ਨੂੰ ਅਪਣਾ ਪਹਿਰਾਵਾ ਅਤੇ ਸਭਿਆਚਾਰ ਕਾਇਮ ਰਖਣ ਦੀ ਮੁਸ਼ਕਲ ਆਉਂਦੀ ਸੀ। ਇਹ ਸਾਰਾ ਖਰਚ ਅਤੇ ਤਰਦਦ ਇਸ ਕਰਕੇ ਹੀ ਕੀਤਾ ਜਾਂਦਾ ਹੈ ਤਾ ਕਿ ਸਿੱਖੀ ਕਾਇਮ ਰਹੇ।

ਅਸੀਂ ਉਸ ਸਿੱਖੀ ਤੇ ਪਹਿਰਾ ਦੇਣਾ ਹੈ ਜਿਸ ਦੀ ਸਾਜਨਾ ਗੁਰੂ ਗੋਬਿੰਦ ਸਿੰਘ ਜੀ ਨੇ ਕੀਤੀ ਅਤੇ ਜਿਸਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਦ੍ਰਿੜਾਇਆ। ਸਾਧ ਸੰਗਤ ਨੂੰ ਚਾਹੀਦਾ ਹੈ ਕਿ ਉਹ ਸਕੂਲ ਦੇ ਪਰਬੰਧਕਾਂ ਨੂੰ ਕਹਿਣ ਕਿ ਫੀਸ ਜ਼ਿਆਦਾ ਲੈ ਲਵੋ ਬੱਚਿਆਂ ਨੂੰ ਸਿੱਖੀ ਦੀ ਸਿਖਿਆ ਜਰੂਰ ਮਿਲੇ। ਜੇ ਮਨ ਗਲਤ ਪਾਸੇ ਲਗਣਾ ਹੈ, ਗਲਤ ਵਿਆਹ ਤੇ ਰਿਸ਼ਤਿਆਂ ਨਾਲ ਦਰਗਾਹ ਦਾ ਰਸਤਾ ਵੀ ਬੰਦ ਹੋ ਜਾਂਦਾ ਹੈ ਜਿਸ ਦੀਆਂ ਮਿਸਾਲਾਂ ਮੌਜੂਦ ਹਨ। ਕਈ ਐਸੇ ਸਜਨ ਵੀ ਹਨ ਜਿਨ੍ਹਾਂ ਦੇ ਅਪਣੇ ਬੱਚੇ ਸਕੂਲ ਵਿਚ ਨਹੀਂ ਪੜ੍ਹਦੇ ਪਰ ਉਹਨਾਂ ਨੇ ਇਕ ਦੋ ਬੱਚਿਆਂ ਦਾ ਖਰਚ ਚੁਕਿਆ ਹੈ ਜਿਸ ਨਾਲ ਲੋੜਵੰਦ ਵਿਦਿਆਰਥੀ ਪੜ੍ਹ ਸਕਦੇ ਹਨ। ਇਹ ਬਹੁਤ ਚੰਗੀ ਗੱਲ ਹੈ ਅਤੇ ਰੀਸ ਕਰਨ ਯੋਗ ਹੈ। ਸੰਤ ਬਲਕਾਰ ਸਿੰਘ ਜੀ ਦਾ ਸਤਿਗੁਰੂ ਜੀ ਨੇ ਉਚੇਚਿਆਂ ਜ਼ਿਕਰ ਕੀਤਾ ਉਹਨਾ ਕਿਹਾ ਕਿ ਬਲਕਾਰ ਸਿੰਘ ਨੇ ਸਾਡੇ ਰਾਗ ਵਾਲਿਆਂ ਨਾਲੋਂ ਵੀ ਉਤੋਂ ਦੀ ਹੱਥ ਪਾਇਆ ਹੈ। ਉਹਨਾਂ ਨੇ ਬੱਚਿਆਂ ਨੂੰ ਸ਼ਬਦ ਕੀਰਤਨ ਦੀ ਬਹੁਤ ਵਧੀਆ ਸਿਖਲਾਈ ਦਿਤੀ ਹੈ।

ਸਤਿਗੁਰਾਂ ਪ੍ਰੇਰਣਾ ਦਿਤੀ ਕਿ ਤੁਹਾਡੇ ਬੱਚੇ ਸਵੇਰੇ ਉਠਣ ਇਸ਼ਨਾਨ ਕਰਨ, ਬਾਣੀ ਪੜ੍ਹਣ ਗੁਰਮੁਖੀ ਕਪੜੇ ਪਾਉਣ ਇਹ ਵਧੀਆ ਗਲ ਹੈ। ਸਮਾਂ ਭਿਆਨਕ ਆ ਰਿਹਾ ਹੈ। ਬਾਹਰਲੀ ਮਾਰ ਦਾ ਤਾਂ ਪਤਾ ਹੈ ਅੰਦਰਲੀ ਮਾਰ ਦਾ ਪਤਾ ਤਾਂ ਉਹਨਾਂ ਨੂੰ ਹੈ ਜਿਨ੍ਹਾਂ ਨੂੰ ਪੈਂਦੀ ਹੈ। ਇਹੋ ਜਿਹੀ ਕਰਨੀ ਕਰੋ ਕਿ ਅਗਲੀ ਦਰਗਾਹ ਵਿਚ ਵੀ ਸੁਰਖ਼ਰੂ ਹੋ ਸਕੀਏ।

ਇਸ ਸਮੇਂ ੧੩ ਅਨੰਦ ਕਾਰਜ ਹੋਏ ੨੧ ਪਾਠਾਂ ਦੇ ਭੋਗ ਪਾਏ ਗਏ। ਬਚਿਆਂ ਨੇ ਹੀ ਲਾਵਾਂ ਅਤੇ ਸਲੋਕਾਂ ਦਾ ਉਚਾਰਨ ਕੀਤਾ, ਆਨੰਦ ਸਾਹਿਬ ਦਾ ਕੀਰਤਨ ਕੀਤਾ ਅਤੇ ਵਾਕ ਲਿਆ। ਲੰਗਰ ਵਿਚ ਸੁਧ ਦੇਸੀ ਘਿਓ ਨਾਲ ਤਿਆਰ ਕੀਤੇ ਗਏ ਤਿਹਾਵਲ ਦੇ ਸਵਾਦਿਸ਼ਟ ਕੜਾਹ ਪ੍ਰਸ਼ਾਦ ਦੇ ਖੁਲ੍ਹੇ ਗਫੇ ਵਰਤਾਏ ਗਏ।

ਮੇਲੇ ਸਮੇਂ ਸੂਬਾ ਸੇਵਾ ਸਿੰਘ ਨਾਮਧਾਰੀ 'ਸੇਵਾਦਾਰ' ਯਮਨਾਨਗਰ ਵਾਲਿਆਂ ਦੀ ਲਿਖੀ ਅਤੇ ਪ੍ਰਕਾਸ਼ਤ ਕੀਤੀ ਗਈ ਪੁਸਤਕ "ਪਰਸੰਗ ਪ੍ਰਤੱਖ ਸਤਿਗੁਰੂ" ਵੀ ਰੀਲੀਜ਼ ਕੀਤੀ ਗਈ। ਇਸ ਪੁਸਤਕ ਵਿਚ ਸਤਿਗੁਰੂ ਸਾਹਿਬਾਨ ਦੇ ਇਤਿਹਾਸ ਨਾਲ ਸਬੰਧਤ ਪਰਸੰਗ ਕਵਿਤਾ ਰੂਪ ਵਿਚ ਛਾਪੇ ਗਏ ਹਨ।

## ਬੀਬੀ ਹਰਦੀਪ ਕੌਰ ਦਾ ਦੁਖਦਾਈ ਵਿਛੋੜਾ

ਜੋ ਗੱਲਾਂ ਚਿਤ ਚੇਤੇ ਵਿਚ ਵੀ ਨਾ ਹੋਵਣ ਉਹ ਕਿਵੇਂ ਰੱਬ ਕਰਦਾ ਹੈ, ਕਿਵੇਂ ਜੀਵਨ ਵਿਚ ਕੇਲ ਕਰੇਦਿਆਂ ਅਚਿੰਤੇ



ਮੌਤ ਦਾ ਬਾਜ਼ ਪੈਂਦਾ ਹੈ ਇਸ ਦੀ ਉਦਾਹਰਣ ਨਾਗਪੁਰ ਵਾਸੀ ਸ: ਆਲਾ ਸਿੰਘ ਜੀ ਦੀ ਸਪੁਤ੍ਰੀ ਬੀਬੀ ਹਰਦੀਪ ਕੌਰ ਦਾ ਅਕਾਲ ਚਲਾਣਾ ਹੈ। ਬੀਬੀ ਹਰਦੀਪ ਕੌਰ ਜਿਸ ਨੂੰ ਘਰ ਵਾਲੇ ਲਾਡ ਨਾਲ ਲਾਡੋ ਨਾਮ ਬੁਲਾਉਂਦੇ ਸਨ, ਨੇ ਐਮ. ਐਸ. ਸੀ. (ਗਣਿਤ) ਦਾ ਇਮਤਿਹਾਨ ਪਾਸ ਕੀਤਾ। ਉਹ ਕਾਲਜ ਤੋਂ ਆਪਣੇ ਇਮਤਿਹਾਨ ਵਿਚ ਪ੍ਰਾਪਤ ਕੀਤੇ ਨੰਬਰ ਲੈਣ ਵਾਸਤੇ ਲੂਨਾ ਮੋਪਡ ਤੇ ਗਈ ਸੀ ਕਿ ਪਿਛੋਂ ਲੋਕਲ ਬੱਸ ਨੇ ਜ਼ੋਰਦਾਰ ਟੱਕਰ ਮਾਰ ਦਿਤੀ। ਲਹੂ ਲੁਹਾਣ ਹੋਈ ਬੀਬੀ ਲਾਡੋ ਨੂੰ ਲੋਕਾਂ ਨੇ ਹਸਪਤਾਲ ਵਿਚ ਦਾਖਲ ਕਰਵਾ ਦਿਤਾ ਅਤੇ ਪਰਿਵਾਰ ਨੂੰ ਬਾਦ ਵਿਚ ਪਤਾ ਲਗਾ। ਇਹ ਐਕਸੀਡੈਂਟ ੨੫ ਜੂਨ ੧੯੯੭ ਨੂੰ ਹੋਇਆ। ਚਾਰ ਮਹੀਨੇ ਤੋਂ ਵਧ ਸਮਾਂ ਬੀਬੀ

ਹਰਦੀਪ ਕੌਰ ਜ਼ਿੰਦਗੀ ਅਤੇ ਮੌਤ ਦੀ ਕਸ਼ਮਕਸ਼ ਵਿਚ ਹਸਪਤਾਲ ਰਹੀ। ੧੧ ਅਗਸਤ ੧੯੬੪ ਨੂੰ ਜਨਮੀ ਇਹ ਬੱਚੀ ਕੇਵਲ ੨੩ ਸਾਲ ਇਸ ਦੁਨੀਆ ਤੇ ਬਤੀਤ ਕਰਕੇ ਅੰਤ ੪ ਨਵੰਬਰ ੧੯੮੭ ਨੂੰ ਇਸ ਸੰਸਾਰ ਤੋਂ ਕੂਚ ਕਰ ਗਈ। ਸੰਤ ਆਲਾ ਸਿੰਘ ਜੀ ਦੇ ਪਰਿਵਾਰ ਨੂੰ ਅਕਹਿ ਸਦਮਾ ਪਹੁੰਚਿਆ। ਉਹਨਾਂ ਦੀ ਦੁਨੀਆ ਸੁੰਞੀ ਹੋਈ ਲਗੀ। ਇਸ ਅਤਿ ਦੁਖਦਾਈ ਸਮੇਂ ਵੀ ਉਹਨਾਂ ਸਤਿਗੁਰੂ ਜੀ ਦਾ ਓਟ ਆਸਰਾ ਲੈ ਕੇ ਸੰਤੁਲਿਤ ਕਾਇਮ ਰਖਿਆ। ਬੀਬੀ ਦੀ ਜੀਵ ਆਤਮਾ ਨਮਿਤ ਰੱਖੇ ਪਾਠ ਦਾ ਭੋਗ ੧੨ ਨਵੰਬਰ ੧੯੮੭ ਨੂੰ ਪਾਇਆ ਗਿਆ। ਪਰਿਵਾਰ ਨੂੰ ਧੀਰਜ ਬੰਨ੍ਹਾਉਣ ਵਾਸਤੇ ਸ੍ਰੀ ਮਹਾਰਾਜ ਬੀਰ ਸਿੰਘ ਜੀ ਅਤੇ ਛੋਟੇ ਮਾਤਾ ਜੀ ੧ ਮਾਰਚ ੧੯੮੮ ਨੂੰ ਨਾਗਪੁਰ ਪਧਾਰੇ ਅਤੇ ਪਰਿਵਾਰ ਨੂੰ ਭਾਣਾ ਮੰਨਣ ਦਾ ਉਪਦੇਸ਼ ਦਿਤਾ। ਸੰਤ ਆਲਾ ਸਿੰਘ ਜੀ ਨਾਗਪੁਰ ਵਿਚ "ਸਰਦਾਰ ਹਾਰਮੋਨੀਅਮ ਵਰਕਸ" ਨਾਮੀ ਫਰਮ ਦੇ ਮਾਲਕ ਹਨ। ਗੁਰੂ ਘਰ ਦੇ ਬਹੁਤ ਪ੍ਰੇਮੀ ਅਤੇ ਵਰਿਆਮ ਦੇ ਸਨੇਹੀ ਅਥਵਾ ਜੀਵਨ ਮੈਂਬਰ ਹਨ।

# ਪ੍ਰਤੀਕ੍ਰਿਆ

ਤੁਸੀਂ ਆਏ ਪਰ ਮਿਲੇ ਨਹੀਂ। ਸ਼ਾਇਦ ਰੂਸੋਂ ਵਾਪਸੀ ਦਾ ਨਸ਼ਾ ਹੋਵੇ। ਰੂਸ ਫੇਰੀ ਮੁਬਾਰਕ ਹੋਵੇ। ਤੁਹਾਡੇ ਨਾਲ ਪਿਆਰੇ ਕਵੀ ਜੀ ਨਹੀਂ ਜਾ ਸਕੇ ਪਰ ਰੂਸ ਜਾਣੋਂ ਰਹਿ ਵੀ ਨਹੀਂ ਸਕਣਗੇ।

'ਰੂਸ ਯਾਤਰਾ' ਪੜ੍ਹਕੇ ਅਨੰਦ ਮਾਣ ਰਿਹਾ ਹਾਂ। ਬੜੀ ਰੋਚਕ ਤੇ ਬਹੁਤ ਪਿਆਰੀ ਯਾਤਰਾ ਹੈ। ਰਾਹ ਵਿਚ ਮਿਲਣ ਵਾਲੇ ਭਦਰ ਪੁਰਸ਼ਾਂ ਦਾ ਸੋਹਣਾ ਨਕਸ਼ਾ ਖਿੱਚਿਆ ਹੈ। ਅਗਲੀ ਕਿਸ਼ਤ ਦੀ ਉਡੀਕ ਹੈ...ਪਿਆਰ ਨਾਲ।

ਪਿਆਰਾ ਸਿੰਘ ਦਾਤਾ
ਨਵੀਂ ਦਿੱਲੀ

—0—

ਵਰਿਆਮ ਦਾ ਜਨਵਰੀ ਅੰਕ ਮਿਲਿਆ। ਧੰਨਵਾਦ। ਵਰਿਆਮ ਭਾਵੇਂ ਸਾਦਾ ਤੇ ਸੰਜਮੀ ਦਿੱਖ ਵਾਲਾ ਪੱਤਰ ਹੈ ਪਰ ਇਸ ਦਾ ਸਤੋ-ਗੁਣ ਅਤੇ ਸਦਾਚਾਰਕ ਪ੍ਰਭਾਵ ਆਤਮਾ ਦੀ ਬਹੁਤ ਤ੍ਰਿਪਤੀ ਕਰਦਾ ਹੈ।

ਮਧ ਯੁਗੀ ਪ੍ਰਭਾਵ ਵਾਲੀ ਰਚਨਾ "ਮਾਤਾ ਭੁਪਿੰਦਰ ਕੌਰ ਜੀ ਦਾ ਅਨੰਦ-ਕਾਰਜ" ਪੜ੍ਹੀ। ਬਹੁਤ ਚੰਗੀ ਲਗੀ। ਲੇਖਕ ਦੀ ਮਿਹਨਤ ਸਫਲ ਹੈ। ਨਾਮਧਾਰੀ ਸੰਪਰਦਾਇ ਲਈ ਇਹ ਇਕ ਸਾਹਿਤਕ ਇਤਿਹਾਸ ਦੀ ਟੁਕੜੀ ਹੈ।

ਆਪ ਦੇ ਲੇਖ "ਸੋਵੀਅਤ ਰੂਸ ਵਿਚ ਚੌਦਾਂ ਦਿਨ" ਦਾ ਪਹਿਲਾ ਹਿੱਸਾ ਪੜ੍ਹਿਆ। ਇਹ ਨਵੇਂ ਸਮੇਂ ਦੀ ਇਕ ਆਧੁਨਿਕ ਕਥਾ ਹੈ। ਆਪ ਦੀ ਬਿਆਨ-ਵਿਧੀ ਅੱਛੀ ਹੈ। ਤੁਹਾਡੇ ਨਿੱਜੀ ਸੁਭਾ ਵਾਂਗ ਇਸ ਵਿਚ ਨਿੰਮ੍ਹੀ ਨਿੰਮ੍ਹੀ ਟਿੱਚਰ ਹੈ। ਤੁਹਾਡੇ ਸੁਭਾ ਦਾ ਵਾਕਫ ਪਾਠਕ ਇਸ ਦਾ ਦੂਹਰਾ ਨੰਦ ਮਾਣ ਸਕਦਾ ਹੈ।

"ਸਰਦਾਰ ਜੀ ਕੁਛ ਲਾਏ ਹੋ ?

"ਹਾਂ, ਹਮ ਲਾਏ ਹੈਂ ਤੂਫਾਨ ਸੇ ਕਿਸ਼ਤੀ ਨਿਕਾਲ ਕੇ..."

ਆਪ ਦੇ ਇਸ ਸਾਹਿਤਕ ਤੇ ਖੂਬਸੂਰਤ ਵਿਅੰਗ ਦਾ ਜਵਾਬ ਨਹੀਂ। ਇਸ ਗੱਲ ਵਿਚੋਂ 'ਦੇਸ਼ ਦੀ ਆਜ਼ਾਦੀ ਲਈ ਸਿੱਖਾਂ ਦੇ ਯੋਗਦਾਨ' ਦੇ ਅਰਥ ਕੱਢੇ ਜਾ ਸਕਦੇ ਹਨ।

ਮੈਂ ਇਸ ਲੇਖ ਦੇ ਅਗਲੇ ਹਿਸਿਆਂ ਦੀ ਉਡੀਕ ਕਰਾਂਗਾ।

ਨਰਿੰਜਨ ਸਿੰਘ ਸਾਥੀ
ਜਲੰਧਰ

—0—

ਵਰਿਆਮ ਦੇ ਜਨਵਰੀ ਅੰਕ ਦੀ ਕਾਪੀ ਭੇਜਣ ਲਈ ਧੰਨਵਾਦ। ਰੂਸ ਯਾਤਰਾ ਦਾ ਤੁਹਾਡਾ ਵਰਨਣ ਦਿਲ-ਟੁੰਬਵਾਂ ਹੈ। ਇਹ ਜਿਵੇਂ ਆਪਣੀਆਂ ਯਾਦਾਂ ਨੂੰ ਮੁੜ ਸਾਕਾਰ ਕਰ ਰਹੇ ਹਾਂ। ਹੋਰ ਵਿਵਰਣ ਵਾਸਤੇ ਮੈਂ ਫਰਵਰੀ ਅੰਕ ਦੀ ਤੀਬਰਤਾ ਨਾਲ ਉਡੀਕ ਕਰ ਰਿਹਾ ਹਾਂ। ਕ੍ਰਿਪਾ ਕਰਕੇ ਸੈਣੀ ਜੀ ਨੂੰ ਮੇਰੀ ਯਾਦ ਪਹੁੰਚਾ ਦੇਣੀ।...

ਮੈਂ ਅਤੇ ਮੇਰੀ ਧਰਮ ਪਤਨੀ ਤੁਹਾਨੂੰ ਯਾਦ ਵੀ ਕਰਦੇ ਹਾਂ ਅਤੇ ਸ਼ੁਭ ਇਛਾਵਾਂ ਵੀ ਭੇਜਦੇ ਹਾਂ।

ਡੀ.ਆਰ. ਗੁਪਤਾ
(ਪ੍ਰਿੰਸੀਪਲ)
ਥਾਪਰ ਪਾਲੀਟੈਕਨਿਕ ਪਟਿਆਲਾ
(ਰੂਸ ਯਾਤਰਾ ਦੇ ਸਾਥੀ)

# ਵਰਿਆਮ ਨੂੰ ਸਹਿਯੋਗ

**—ਸ: ਅਮਰੀਕ ਸਿੰਘ ਜੂਨੀਅਰ (ਇੰ:) ਮਹਿਕਮਾ ਬਿਜਲੀ** ਨੇ ਆਪਣੇ ਨਵੇਂ ਨਿਵਾਸ ਅਸਥਾਨ ੩੫ ਸ਼ੰਕਰ ਗਾਰਡਨ ਨੇੜੇ ਇੰਕਮ ਟੈਕਸ ਕਾਲੋਨੀ ਜਲੰਧਰ ਵਿਖੇ ਗ੍ਰਹਿ ਪਰਵੇਸ਼ ਸਮੇਂ ਨਾਮ ਸਿਮਰਨ ਦੀ ਵਰਨੀ ਕਰਾਈ। ਇਸ ਅਵਸਰ ਤੇ ੧੧/- ਵਰਿਆਮ ਵਾਸਤੇ ਸਹਿਯੋਗ ਦਿਤਾ।

**—ਸ: ਮੂਲਾ ਸਿੰਘ ਜਲੰਧਰ ਦਾ ਦੇਹਾਂਤ** : ਸ: ਮੂਲਾ ਸਿੰਘ ਬਲਾਂ ਵਾਲੇ (ਜੇਤੜਾ ਪੁਲ) ਜਲੰਧਰ ਵਿਖੇ ਪਿਛਲੇ ਦਿਨੀਂ ਚੜ੍ਹਾਈ ਕਰ ਗਏ। ਆਪ ਜੀ ਦੇ ਸਪੁਤਰਾਂ ਸ: ਦਲੀਪ ਸਿੰਘ (ਦਿੱਲੀ) ਬਲਵੰਤ ਸਿੰਘ, ਹਜ਼ੂਰ ਸਿੰਘ, ਸੂਰਤ ਸਿੰਘ, ਬਚਨ ਸਿੰਘ ਅਤੇ ਸਮੂਹ ਪਰਿਵਾਰ ਨੇ ਉਹਨਾਂ ਦੀ ਯਾਦ

ਵਿਚ ੧ ਮਾਰਚ ਨੂੰ ਨਾਮਧਾਰੀ ਧਰਮਸਾਲਾ ਸੈਂਟਰਲ ਟਾਊਨ 'ਚ ਮੇਲਾ ਕੀਤਾ ਅਤੇ ਪਾਠ ਦਾ ਭੋਗ ਪਾਇਆ ਗਿਆ। ਜਥੇ: ਗਿਆਨ ਸਿੰਘ ਅਤੇ ਪ੍ਰੋ: ਕਿਰਪਾਲ ਸਿੰਘ ਜੀ ਦੇ ਜਥਿਆਂ ਨੇ ਕੀਰਤਨ ਕੀਤਾ। ਵਰਿਆਮ ਨੂੰ ੨੧/- ਰੁ: ਸਹਾਇਤਾ ਇਸ ਅਵਸਰ ਤੇ ਦਿਤੀ ਗਈ।

—**ਸ: ਕੁਲਦੀਪ ਸਿੰਘ ਚਾਨਾ** : ਜੇ-੨੦ ਰਮੇਸ਼ ਨਗਰ ਦਿੱਲੀ ਵਾਲਿਆਂ ਵਰਿਆਮ ਲਈ ੫੦/- ਰੁ: ਸਹਾਇਤਾ ਭੇਜੀ ਹੈ।

—**ਸ: ਪੀ. ਐਸ. ਕੰਵਲ ਦਿੱਲੀ** (ਕੀਨੀਆ ਵਾਲਿਆਂ) ਵਰਿਆਮ ਵਾਸਤੇ ੫੦/- ਰੁ: ਸਹਾਇਤਾ ਭੇਜੀ ਹੈ।

—**ਸ: ਸੰਪੂਰਨ ਸਿੰਘ ਸ: ਮਹਿੰਦਰ ਸਿੰਘ ਬਮਰਾ ਜਲੰਧਰ** : ਦੇ ਮਾਤਾ ਜੀ ਸ੍ਰੀਮਤੀ ਮਾਇਆ ਦੇਵੀ (ਸੁਪਤਨੀ ਸਵ: ਸੰਤ ਭਗਤ ਸਿੰਘ ਜੀ) ਪਿਛਲੇ ਦਿਨੀਂ ਜੀਵਨ ਯਾਤਰਾ ਸੰਪੂਰਨ ਕਰ ਗਏ। ਉਹਨਾਂ ਦੀ ਯਾਦ ਵਿਚ ੨੦ ਮਾਰਚ ਨੂੰ ਸਮਾਗਮ ਕੀਤਾ ਗਿਆ ਜਿਸ ਵਿਚ ਹਰ ਵਰਗ ਦੇ ਰਾਜਸੀ ਤੇ ਸਮਾਜਕ ਨੇਤਾ ਸ਼ਾਮਲ ਹੋਏ। ਵਰਿਆਮ ਵਾਸਤੇ ੨੧/- ਰੁ: ਸਹਾਇਤਾ ਦਿਤੀ ਗਈ।

—**ਸੰਤ ਆਲਾ ਸਿੰਘ ਜੀ ਨਾਗਪੁਰ** ਵਾਲਿਆਂ ਆਪਣੀ ਸਪੁਤਰੀ ਬੀਬੀ ਹਰਦੀਪ ਕੌਰ ਦੀ ਯਾਦ ਵਿਚ ਵਰਿਆਮ ਵਾਸਤੇ ੨੦੦/- ਰੁਪਏ ਭੇਜੇ ਹਨ।

—**ਠੇਕੇਦਾਰ ਦਰਸ਼ਨ ਸਿੰਘ ਪ੍ਰਧਾਨ** ਗੁਰਦੁਆਰਾ ਨਾਮਧਾਰੀ ਬਸਤੀ ਬੂਰੇ ਖਾਂ, ਜਲੰਧਰ ਦੇ ਮਾਤਾ ਸ੍ਰੀਮਤੀ ਬਾਲ ਕੌਰ ਜੀ ਪਿਛਲੇ ਦਿਨੀਂ ਆਪਣੀ ਜੀਵਨ ਯਾਤਰਾ ਸਮਾਪਤ ਕਰ ਗਏ। ਉਹਨਾਂ ਦੀ ਜੀਵ ਆਤਮਾ ਨਮਿਤ ਪਾਠ ਦਾ ਭੋਗ ੩ ਅਪਰੈਲ ਨੂੰ ਪਾਇਆ ਗਿਆ। ਸੰਤ ਅਜੈਬ ਸਿੰਘ ਵੀਰੋਕੇ ਅਤੇ ਸੰਤ ਅਜੀਤ ਸਿੰਘ ਬਟਾਲਾ ਨੇ ਕੀਰਤਨ ਕੀਤਾ। ਧਰਮ ਕਾਰਜਾਂ ਵਾਸਤੇ ਕਢੀ ਮਾਇਆ ਵਿਚੋਂ ੫੧/- ਵਰਿਆਮ ਨੂੰ ਦਿਤੇ ਗਏ।



# ਸਰਬ ਹਿੰਦ ਨਾਮਧਾਰੀ ਵਿਦਿਅਕ ਸੰਮੇਲਨ

ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥੇ ਦਾ ੨੩ਵਾਂ ਵਾਰਸ਼ਕ ਸੰਮੇਲਨ ਸ੍ਰੀ ਭੈਣੀ ਸਾਹਿਬ ਵਿਖੇ ਹੋ ਰਿਹਾ ਹੈ ਜਿਸ ਦੀਆਂ ਤਾਰੀਖਾਂ ਇਵੇਂ ਹਨ :

**ਬੀਬੀਆਂ ਦਾ ਸੰਮੇਲਨ**

੨੨ ਜੂਨ ੧੯੮੯ ਬੁਧਵਾਰ ਸਵੇਰ ਤੋਂ ੨੫ ਜੂਨ ਐਤਵਾਰ ਸਵੇਰ ਤਕ

ਪੁਜਣ ਦਾ ਸਮਾਂ : ੨੧ ਜੂਨ ਸ਼ਾਮ ਤਕ

**ਸਿੰਘਾਂ ਦਾ ਸੰਮੇਲਨ**

੨੬ ਜੂਨ ੧੯੮੯ ਐਤਵਾਰ ਸਵੇਰ ਤੋਂ ੧ ਜੁਲਾਈ ਸ਼ੁਕਰਵਾਰ ਸਵੇਰ ਤਕ

ਪੁਜਣ ਦਾ ਸਮਾਂ : ੨੫ ਜੂਨ ਸ਼ਾਮ ਤਕ

ਬਾਕੀ ਵੇਰਵਾ ਪ੍ਰਕਾਸ਼ਤ ਕੀਤਾ ਜਾ ਰਿਹਾ ਹੈ। ਇਹ ਐਲਾਨ ਸੰਤ ਦਲੀਪ ਸਿੰਘ ਪ੍ਰਧਾਨ ਸਰਬ ਹਿੰਦ ਨਾਮਧਾਰੀ ਵਿਦਿਅਕ ਜਥਾ ਨੇ ਕੀਤਾ।


## ਵਰਿਆਮ ਦੇ ਦਰ

| | | |
|---|---|---|
| ਇਕ ਪ੍ਰਤੀ | | ੩.੦੦ ਰੁਪਏ |
| ਸਾਲਾਨਾ ਚੰਦਾ | | ੩੦.੦੦ ,, |
| ਤਿੰਨ ਸਾਲ ਵਾਸਤੇ | | ੮੦.੦੦ ,, |
| ਚਾਰ ,, ,, | | ੧੦੦.੦੦ ,, |
| ਪੰਜ ,, ,, | | ੧੨੫.੦੦ ,, |
| ਉਮਰ ਭਰ ਵਾਸਤੇ | | ੩੦੦.੦੦ ,, |
| ਥਾਈਲੈਂਡ : | ਹਵਾਈ ਡਾਕ | ੨੦੦-੦੦ ,, |
| | ਸਮੁੰਦਰੀ | ੮੦-੦੦ ,, |
| ਅਰਬ-ਅਫਰੀਕਾ ਤੇ ਯੂਰਪ | ਹਵਾਈ ਡਾਕ | ੨੫੦-੦੦ ,, |
| | ਸਮੁੰਦਰੀ | ੮੦-੦੦ ,, |
| ਅਮਰੀਕਾ : ਕਨੇਡਾ : | ਹਵਾਈ ਡਾਕ | ੩੦੦-੦੦ ,, |
| | ਸਮੁੰਦਰੀ ਡਾਕ | ੮੦-੦੦ ,, |

ਦਫਤਰ ਦਾ ਪਤਾ :
ਮਾਸਕ ਵਰਿਆਮ
ਲਾਡੋਵਾਲੀ ਰੋਡ
(ਨੇੜੇ ਮਦਨ ਫਲੋਰ ਮਿਲ)
ਜਲੰਧਰ-੧੪੪੦੦੧
ਫੋਨ : ੭੧੨੦੪ ਪੀ. ਪੀ.
ਫੋਨ : ੭੭੩੫੬ ਪੀ.ਪੀ.

Office Address
Monthly WARIAM
(Punjabi)
Ladowali Road
(Near Madan Flour Mill
Jalandhar-144001
Phone : 71204 PP
77356 PP

# ਕਹਾਣੀਆਂ ਵਾਲਾ ਬਾਬਾ

—ਗੁਰਿੰਦਰ ਸੋਹਲ—

ਪੰਜਾਬੀ ਦੇ ਪ੍ਰਸਿਧ ਕਹਾਣੀਕਾਰ ਸ: ਕਲਵੰਤ ਸਿੰਘ
ਵਿਰਕ ਦੀ ਸਿਮ੍ਰਤੀ ਵਿਚ

ਨਹੀਂ ਨਹੀਂ,
ਨਿਰਾ ਝੂਠ ਐ ਤੇਰੀ ਜ਼ੁਬਾਨ ਤੇ ।
ਨਿਰੀ ਅਫ਼ਵਾਹ !
ਕਿਧਰੇ ਨਹੀਂ ਗਿਆ,
ਬਾਬਾ ਕਹਾਣੀਆਂ ਸੁਣਾਉਣ ਵਾਲਾ ।
ਮੇਰੇ ਨਾਲ ਤਾਂ,
ਅਜੇ ਕੱਲ ਵਾਹਦਾ ਕੀਤਾ ਸੀ ਉਸ,
'ਉਜਾੜ ਪਈ ਧਰਤੀ ਦਾ,
'ਕਸ਼ਟ ਨਿਵਾਰਨ' ਦਾ ।
ਸ਼ਹਿਤੂਤਾਂ ਦੇ ਸੰਘਣੇ ਰੁੱਖ ਲਾਉਣ ਦਾ ।
ਹੁਨਾਲ ਦੀ ਗਰਮ ਤੋਂ,
ਬਚਣ ਲਈ ਉਪਰਾਲਾ ਕਰਨ ਦਾ ।
ਕਹਿੰਦਾ ਸੀ :
''ਮੈਂ ਤੈਨੂੰ ਪਰ ਪੇਟ 'ਗੋਲ੍ਹਾ' ਖੁਆਊ ।''
ਤੇ ਫੇਰ,
ਕਰ ਰਿਹਾ ਸੀ,
'ਧਰਤੀ ਤੇ ਅਕਾਸ਼' ਦੀਆਂ ਗੱਲਾਂ,
ਕਿਸੇ ਅੰਤਰਜਾਮੀ ਵਾਂਗ ।
ਨਹੀਂ ਨਹੀਂ,
ਨਿਰਾ ਝੂਠ ਐ ਤੇਰੀ ਜ਼ੁਬਾਨ ਤੇ ।
ਬਾਬਾ ਤਾਂ,
''ਛਾਹ ਵੇਲੇ'' ਮਿਲਿਆ ਸੀ,
ਚੁਕੀ ਆਉਂਦ',
'ਤੂੜੀ ਦੀ ਪੰਡ' ਖੂਹ ਤੋਂ,
ਬੜੇ ਅਰਾਮ ਨਾਲ,
ਤੇ ਉਚੀ ਉਚੀ ਹੋਕਾ ਲਾ ਰਿਹਾ ਸੀ,
'ਏਕਸ ਕੇ ਹਮ ਬਾਰਿਕ' ।
ਲੰਘਣ ਲੱਗਾ ਮੇਰੇ ਕੋਲ ਦੀ,
ਕਹਿ ਰਿਹਾ ਸੀ !
''ਤੂੜੀ ਰਲਾਕੇ ਹਰੇ ਵਿਚ,
ਫੇਰ ਪਾਵਾਂਗਾ ਮੱਝਾਂ ਨੂੰ,
ਪਿੰਡ ਵਿਚ 'ਦੁੱਧ ਦਾ ਛੱਪੜ' ਲਾ ਦਊ ।
ਹੁਣ ਮੈਂ ਲਿਆਵਾਂਗਾ,
ਆਪਣੇ ਪਿੰਡ ਵਿਚ ਸਫ਼ੇਦ ਕਰਾਂਤੀ ।
ਤੂੰ ਕਹਿਨੈ,
ਉਸ ਦੀ ਰੂਹ,
ਉਡ ਗਈ 'ਆਤਿਸ਼ਬਾਜ਼ੀ' ਵਾਂਗ
ਕਿਸੇ 'ਨਵੇਂ ਲੋਕਾਂ ?
ਨਹੀਂ ਨਹੀਂ,
ਨਿਰਾ ਝੂਠ ਐ ਤੇਰੀ ਜ਼ੁਬਾਨ ਤੇ ।
ਅੱਜ ਕਲ ਸੂਰਜ,
ਕਾਲਾ ਚੜਦੈ ਨਾ,
ਰਾਹ ਭੁਲ ਗਿਆ ਹੋਣਾ ਪਿੰਡ ਦਾ ।
ਪਰ ਬਾਬਾ ਹੈ ਖੋਜੀ,
ਸ਼ਾਮ ਤਕ ਮੁੜ ਆਉਣਾ ਉਸ ।
ਸ਼ਾਮ ਨੂੰ ਸੁਣਾਂਗੇ,
ਰਜਾਈ ਵਿਚ ਬੈਠਕੇ,
ਕਹਾਣੀ ਉਸ ਕੋਲੋਂ,
ਉਲਟੀ ਲਿਬੜੀ ਸੀਟ ਵਾਲੀ ਦੀ ।
ਕਹਾਣੀ ਸੁਣੇ ਬਿਨਾ ਤਾਂ,
ਕਮਬਖ਼ਤ ਨੀਂਦ ਵੀ ਨਹੀਂ ਆਉਂਦੀ ।
ਕੀ...?
ਤੂੰ ਸੱਚ ਆਖਦੈਂ ?
ਫੇਰ ਤਾਂ 'ਪਾਪਣ' ਵਰਤਾ ਗਈ ਭਾਣਾ ।
ਬਾਬਾ ਟੁਰ ਗਿਐ,
ਆਪਣੇ 'ਅਜ਼ੀਜ਼ਾਂ' ਨੂੰ ਵਿਲਕਦੇ ਛੱਡਕੇ,
ਭੁਲਕੇ ਸਾਨੂੰ ।
ਪਰ ਬਾਬਾ ਸਾਨੂੰ ਤਾਂ ਨਹੀਂ ਭੁਲੇਗਾ,
ਉਦੋਂ ਤਕ,
ਜਦ ਤਕ 'ਧਰਤੀ ਹੇਠਲਾ ਬਲਦ,
ਡਿੱਗ ਨਹੀਂ ਪੈਂਦਾ,
ਹਾਰ ਹੰਭਕੇ ।

ਪਿੰਡ ਸੰਗਲ ਸੋਹਲ
ਡਾਕਘਰ ਮੰਡ
ਜ਼ਿਲਾ ਜਲੰਧਰ—੧੪੪੦੦੨

# ਸੁਕਰਾਤ

ਸੰਸਾਰ ਇਤਿਹਾਸ ਦੇ ਰੰਗ-ਮੰਚ ਤੇ ਕੁਝ ਐਸੀਆਂ ਪ੍ਰਸਿਧ ਹਸਤੀਆਂ ਹੋਈਆਂ ਹਨ ਜਿਹਨਾਂ ਦਾ ਨਾਮ ਦੇਸ਼ ਕਾਲ ਦੀਆਂ ਹਦਾਂ ਟਪ ਗਿਆ ਹੈ। ਵਖ ਵਖ ਖੇਤਰਾਂ ਵਿਚ ਨਾਮ (ਜਸ-ਅਪਜੱਸ)ਖਟਣ ਵਾਲੀਆਂ ਇਹਨਾਂ ਹਸਤੀਆਂ ਦੀ ਜਾਣ-ਪਛਾਣ ਅਸੀਂ ਪ੍ਰਕਾਸ਼ਤ ਕਰਨ ਦੀ ਯੋਜਨਾ ਬਣਾਈ ਹੈ।

—ਸੰਪਾਦਕ

ਈਸਾ ਦੇ ਜਨਮ ਤੋਂ ੪੦੦-੫੦੦ ਸਾਲ ਪਹਿਲਾਂ ਦਾ ਯੂਨਾਨ ਬਹੁਤ ਤਰੱਕੀ ਵਾਲਾ ਦੇਸ ਸੀ। ਇਥੋਂ ਦੀ ਰਾਜਧਾਨੀ ਏਥਨਜ਼ ਆਪਣੇ ਸਮੇਂ ਵਿਚ ਸਹਿਤ ਕਲਾ, ਸਭਿਆਚਾਰ ਦਾ ਗੜ੍ਹ ਸੀ। ਫੌਜੀ ਸ਼ਕਤੀ ਵਲੋਂ ਵੀ ਇਹ ਦੇਸ਼ ਬਹੁਤ ਬਲਵਾਨ ਸੀ ਅਤੇ ਮਹਾਨ ਫਲਸਫੀ ਵੀ ਇਸ ਸਮੇਂ ਇਥੇ ਹੋਏ। ਮਹਾਨ ਸਕੰਦਰ ਦੇ ਨਾਮ ਤੋਂ ਕੌਣ ਜਾਣੂ ਨਹੀਂ। ਇਸ ਦਾ ਵਿਦਿਆ ਗੁਰੂ ਜਗਤ ਪ੍ਰਸਿੱਧ ਵਿਦਵਾਨ ਅਰਸਤੂ ਸੀ, ਅਰਸਤੂ ਦਾ ਗੁਰੂ ਅਫਲਾਤੂਨ (ਫਲਾਤੂ) ਜਾਂ ਪਲੈਟੋ ਸੀ, ਇਸ ਅਫਲਾਤੂਨ ਦਾ ਉਸਤਾਦ ਮਹਾਤਮਾ ਸੁਕਰਾਤ (Socrates) ਸੀ। ਸੁਕਰਾਤ, ਅਫਲਾਤੂਨ ਅਤੇ ਅਰਸਤੂ ਗਿਆਨ ਵਗਿਆਨ ਫਲਸਫੇ ਨਿਆਏਂ ਸਾਹਿਤ ਅਤੇ ਕਲਾ ਦੇ ਵਿਦਵਾਨ ਸਨ ਅਤੇ ਅੱਜ ਤਕ ਇਹਨਾਂ ਦੀ ਸਿਖਿਆ ਦਾ ਅਧਿਅਨ ਹੁੰਦਾ ਹੈ।

ਮਹਾਤਮਾ ਸੁਕਰਾਤ ਦਾ ਜਨਮ ਈਸਾ ਤੋਂ ਪੂਰਬ ੪੬੯ ਸੰਨ ਵਿਚ ਹੋਇਆ। ਇਸਦਾ ਬਾਪ ਏਥਨਜ਼ ਨਿਵਾਸੀ ਸੋਫਰੋਨਿਸਕਸ ਅਤੇ ਮਾਤਾ ਫਿਨਾਰੇਟੀ ਸੀ।

ਸੁਕਰਾਤ ਦੀ ਸ਼ਕਲ ਮਖੌਲ ਦਾ ਕੇਂਦਰ ਸੀ। ਗੰਜਾ ਉਚਾ ਸਿਰ, ਚਿਹਰਾ ਛੋਟਾ, ਗੋਲ ਨੱਕ ਅਤੇ ਲੰਬੀ ਵਲੇਵੇਂਦਾਰ ਦਾਹੜੀ। ਉਸ ਦੀ ਭੱਦੀ ਸੂਰਤ ਕਾਰਨ ਦੋਸਤ ਉਸਦਾ ਮੌਜੂ ਉਡਾਉਂਦੇ ਪਰ ਉਹ ਆਪ ਵੀ ਇਸ ਦਾ ਸਵਾਦ ਮਾਣਦਾ। ਉਹ ਧਨ ਦੌਲਤ ਵਲੋਂ ਵੀ ਬੇਪਰਵਾਹ ਸੀ। ਅੱਧ ਸਿਖਿਅਤ ਪੱਥਰ ਤੋੜਣ ਵਾਲਾ ਸੀ। ਉਹ ਸਿਰਫ ਏਨਾ ਹੀ ਕੰਮ ਕਰਦਾ ਸੀ ਜਿਸ ਨਾਲ ਉਸਦੀ ਪਤਨੀ ਤੇ ਤਿੰਨ ਮੁੰਡਿਆਂ ਦਾ ਗੁਜ਼ਾਰਾ ਹੋ ਸਕਦਾ। ਉਸਨੂੰ ਬਸ ਗਲਬਾਤ ਦਾ ਹੀ ਸ਼ੌਕ ਸੀ।

ਉਹ ਸਵੇਰ ਵੇਲੇ ਸੂਰਜ ਚੜ੍ਹਣ ਤੋਂ ਪਹਿਲਾਂ ਉਠਦਾ, ਤਤ ਫਟ ਨਾਸ਼ਤਾ ਖਾਕੇ ਮੋਟਾ ਠੁਲਾ ਚੋਗਾ ਪਾਕੇ ਘਰੋਂ ਨਿਕਲ ਜਾਂਦਾ। ਕਿਸੇ ਮੰਦਰ ਕਿਸੇ ਗਲੀ ਵਿਚ ਕਿਸੇ ਦੋਸਤ ਦੇ ਘਰ ਜਾਂ ਐਸੇ ਸਾਂਝੇ ਥਾਂ ਜਿਥੇ ਉਹ ਵਾਰਤਾਲਾਪ ਕਰ ਸਕੇ। ਉਹ ਜਿਥੇ ਵੀ ਖੜਾ ਹੁੰਦਾ ਉਥੇ ਬਹਿਸ ਚਲ ਰਹੀ ਹੁੰਦੀ। ਉਸਦੀ ਬਹਿਸ ਤੋਂ ਸਾਰੇ ਹੀ ਚਲਦੇ ਪਰ ਉਹ ਆਪ ਵੀ ਇਕ ਵਿਅਕਤੀ ਤੋਂ ਤ੍ਰਹਿੰਦਾ ਸੀ। ਉਹ ਸੀ ਉਸਦੀ ਪਤਨੀ ਜਿਸਦੀ ਜ਼ਬਾਨ ਕੈਂਚੀ ਵਾਂਗ ਚਲਦੀ ਸੀ ਤੇ ਜੋ ਸਦਾ ਹੀ ਸ਼ਕਾਇਤਾਂ ਕਰਦੀ ਰਹਿੰਦੀ। ਸ਼ਾਇਦ ਇਸੇ ਕਰਕੇ ਹੀ ਉਹ ਬਹੁਤਾ ਘਰੋਂ ਬਾਹਰ ਹੀ ਰਹਿੰਦਾ।

ਸੁਕਰਾਤ ਦੀ ਸ਼ਕਲ ਹੀ ਦੀਵਾਨਿਆਂ ਵਾਲੀ ਨਹੀਂ ਸੀ ਉਸਦਾ ਵਿਵਹਾਰ ਮਸਤਾਨਿਆਂ ਵਾਲਾ ਸੀ। ਪਰ ਉਹ ਬਹੁਤ ਮੰਤਕੀ ਸੀ, ਦਲੀਲ ਵਾਲਾ ਅਤੇ ਉਸ ਦੀ ਗਲਬਾਤ ਅਗੇ ਠਹਿਰਨਾ ਵੱਡੇ ਵੱਡੇ ਵਿਦਵਾਨਾਂ ਦੇ ਵਸ ਦੀ ਗੱਲ ਨਹੀਂ ਸੀ। ਇਸ ਝਲ ਵਲਲੇ ਜਿਹੇ ਦਿਸਦੇ ਵਿਅਕਤੀ ਦੇ ਅੰਦਰ ਬਹੁਤ ਮਜ਼ਬੂਤ ਇਰਾਦੇ ਵਾਲੀ ਇਨਸਾਨੀ ਰੂਹ ਸੀ। ਆਪਣੀ ਗੱਲ ਤੇ ਦ੍ਰਿੜ੍ਹ ਰਹਿਣ ਦੀ ਅਸੀਮ ਸ਼ਕਤੀ।

ਉਥੇ ਇਕ ਪੁਛਾਂ ਦੱਸਣ ਵਾਲਾ ਥਾਂ ਸੀ। ਉਥੋਂ ਦੇ ਮਹੰਤ ਨੂੰ ਸੁਕਰ ਤ ਦੇ ਦੋਸਤਾਂ ਨੇ ਕਿਤੇ ਪੁਛਿਆ ਕਿ ਇਥੇ ਸਭ ਤੋਂ ਸਿਆਣਾ ਪੁਰਸ਼ ਕੌਣ ਹੈ। ਜਵਾਬ ਸੁਣ ਨੇ ਸਾਰੇ ਹੈਰਾਨ ਹੋ ਗਏ ਜਦੋਂ ਮਹੰਤ ਨੇ ਅਨੁਮਾਨ ਲਾ ਕੇ ਦਸਿਆ ਕਿ ਉਸ ਦਾ ਨਾਮ ਸੁਕਰਾਤ ਹੈ।

ਜਦੋਂ ਸੁਕਰਾਤ ਨੂੰ ਇਹ ਗੱਲ ਦੱਸੀ ਗਈ ਤਾਂ ਉਸ ਕਿਹਾ ਕਿ ਸਿਆਣੇ ਨੇ ਇਹ ਗੱਲ ਇਸ ਵਾਸਤੇ ਕਹੀ ਹੈ ਕਿਉਂਕਿ ਇਕੋ ਇਕ ਮੈਂ ਹੀ ਹਾਂ ਜੋ ਇਹ ਗੱਲ ਜਾਣਦਾ ਹਾਂ ਕਿ ਉਸ ਸਿਆਣੇ ਨੂੰ ਕੁਝ ਵੀ ਨਹੀਂ ਆਉਂਦਾ।

ਸੁਕਰਾਤ ਸਵੱਛ ਸੋਚਣੀ ਵਾਲਾ ਪਰਚਾਰਕ ਸੀ। ਉਹ ਏਥਨਜ਼ ਦੀਆਂ ਗਲੀਆਂ ਬਾਜ਼ਾਰਾਂ ਵਿਚ ਤਰਕ Logic ਦਾ ਪਰਚਾਰ ਕਰਦਾ। ਸਹੀ ਗੱਲ ਕੀ ਹੈ ਗਲਤ ਕੀ ਹੈ ਉਹ ਘੜੇ ਘੜਾਏ ਅਸੂਲਾਂ ਦੇ ਵਿਰੁਧ ਅਕਲ ਦੀ ਕਸਵਟੀ ਤੇ ਗੱਲ ਪਰਖਦਾ। ਨਿਰਭਓ ਏਨਾ ਕਿ ਵਡੇ ਤੋਂ ਵਡੇ ਸਿਆਣੇ ਅਤੇ ਪਰਚਾਰਕ ਜਾਂ ਅਧਿਕਾਰੀ ਨੂੰ ਵੀ ਜਾ ਸਵਾਲ ਪੁਛਦਾ।

ਮੈਕਸ ਈਸਟਮੈਨ ਨੇ ਆਪਣੇ ਲੇਖ ਵਿਚ ਇਕ ਕਾਲਪਨਿਕ ਉਦਾਹਰਣ ਦੇ ਕੇ ਦਸਿਆ ਕਿ ਸੁਕਰਾਤ ਇਵੇਂ ਗੱਲ ਕਰਦਾ। ਫਰਜ਼ ਕਰੋ ਕਿ ਇਕ ਮਸ਼ਹੂਰ ਰਾਜ ਨੇਤਾ ਨੇ ਦੇਸ਼ ਭਗਤੀ ਤੇ ਇਕ ਵਲਵਲੇ ਅੰਗੇਜ਼ ਤਕਰੀਰ ਕੀਤੀ ਹੈ ਅਤੇ ਅਪਣੇ ਦੇਸ਼ ਵਾਸਤੇ ਮਰ ਮਿਟਣ ਦੀ ਦਲੇਰੀ ਦੀ ਸਿਫਤ ਕੀਤੀ ਹੈ ਤਾਂ ਸੁਕਰਾਤ ਉਸ ਕੋਲ ਜਾਵੇਗਾ ਤੇ ਪੁਛੇਗਾ। ਮੇਰੀ ਦਖ਼ਲਅੰਦਾਜ਼ੀ ਨੂੰ ਖਿਮਾ ਕਰਨਾ ਪਰ ਦਲੇਰੀ ਤੋਂ ਤੁਹਾਡਾ ਕੀ ਭਾਵ ਹੈ ?

ਜਵਾਬ ਇਹ ਹੋਵੇਗਾ : ਖਤਰੇ ਵਿਚ ਵੀ ਆਪਣੀ ਥਾਂ ਤੇ ਡੱਟੇ ਰਹਿਣ ਨੂੰ ਦਲੇਰੀ ਆਖਦੇ ਹਨ।

ਸੁਕਰਾਤ ਦੀ ਪੁਛ ਹੁੰਦੀ :—ਪਰ ਫਰਜ਼ ਕਰੋ ਚੰਗੀ ਰਣਨੀਤੀ ਮੰਗ ਕਰਦੀ ਹੈ ਕਿ ਤੁਸੀਂ ਉਥੋਂ ਹਟ ਜਾਓ।

—ਉਹ ਤਦ ਗੱਲ ਵਖਰੀ ਹੈ ਫਿਰ ਉਥੇ ਨਹੀਂ ਰਹਿਣਾ ਚਾਹੀਦਾ।

? ਤਾਂ ਫਿਰ ਦਲੇਰੀ ਨਾ ਤਾਂ ਟਿਕੇ ਰਹਿਣ ਵਿਚ ਹੋਈ ਨਾ ਹਟਣ ਵਿਚ ਤਾਂ ਦਲੇਰੀ ਤੁਸੀਂ ਕਿਸ ਨੂੰ ਕਹੋਗੇ।

—ਵਕਤਾ ਘਬਰਾ ਕੇ ਕਹੇਗਾ ਤੂੰ ਮੈਨੂੰ ਚਕ੍ਰਿਤ ਕਰ ਦਿਤਾ ਹੈ। ਜਾਪਦਾ ਹੈ ਮੈਨੂੰ ਪੂਰਾ ਪਤਾ ਨਹੀਂ।

ਸੁਕਰਾਤ ਕਹੇਗਾ "ਪਤਾ ਮੈਨੂੰ ਵੀ ਨਹੀਂ। ਪਰ ਕੀ ਇਹ ਅਜੀਬ ਗੱਲ ਨਹੀਂ ਹੋਵੇਗੀ ਕਿ ਆਪਣੇ ਦਿਮਾਗ ਨੂੰ ਵਰਤਣ ਤੋਂ ਇਲਾਵਾ ਵੀ ਇਹ ਕੋਈ ਗੱਲ ਹੋਵੇ। ਮਤਲਬ ਕਿ ਖਤਰੇ ਦੀ ਪਰਵਾਹ ਕੀਤੇ ਬਗੈਰ ਉਚਿਤ ਕੰਮ ਕਰਨਾ।

ਚਲੋ ਅਸੀਂ ਇਸ ਗੱਲ ਤੇ ਅਟਾ ਸਟਾ ਸਹਿਮਤ ਹੋ ਜਾਈਏ, ਕਿਉਂਕਿ ਇਹ ਮੁਸ਼ਕਲ ਸਵਾਲ ਹੈ ਕਿ ਦਲੇਰੀ ਸਿੱਧਾ ਅੱਡਾ ਨਿਰਨਾ ਹੈ, ਦਲੇਰੀ ਮਨ ਦਾ ਸੰਤੁਲਨ ਕਾਇਮ ਰਖਣਾ ਹੈ ਪਰ ਇਸ ਤੋਂ ਉਲਟ ਗੱਲ ਇਹ ਹੋਵੇਗੀ ਕਿ ਭਾਵੁਕਤਾ (ਜਜ਼ਬਾ) ਏਨੀ ਭਾਰੂ ਹੋ ਜਾਵੇ ਕਿ ਅਕਲ ਦੀ ਗੱਲ ਹੀ ਮੁਕ ਜਾਵੇ।"

ਸੁਕਰਾਤ ਹਰ ਗੱਲ ਅਪਣੇ ਤਜਰਬੇ ਅਤੇ ਸੋਚ ਦੇ ਨਿਰਨੇ ਦੇ ਆਧਾਰ ਤੇ ਕਰਦਾ। ਉਸ ਨੂੰ ਪਤਾ ਸੀ ਕਿ ਦਲੇਰੀ ਕੀ ਹੁੰਦੀ ਹੈ ਤੇ ਲੋਕ ਵੀ ਜਾਣਦੇ ਸਨ ਕਿ ਕਿਵੇਂ ਜੰਗ ਦੇ ਸਮੇਂ ਉਸ ਦਾ ਵਰਤਾਰਾ ਸ਼ਾਂਤ ਅਤੇ ਅਡੋਲ ਸੀ।

ਸੁਕਰਾਤ ਵਿਚ ਵੱਡੀ ਤੋਂ ਵੱਡੀ ਗੱਲ ਕਹਿਣ ਦੀ ਇਖਲਾਕੀ ਜੁਅਰਤ ਵੀ ਸੀ। ਇਕ ਵਾਰ ਸਮੁੰਦਰੀ ਲੜਾਈ 'ਚ ਕੁਝ ਸਿਪਾਹੀ ਡੁੱਬ ਕੇ ਮਰ ਗਏ। ਲੋਕਾਂ ਨੂੰ ਗੁੱਸੇ ਨੇ ਪਾਗਲ ਕੀਤਾ ਹੋਇਆ ਸੀ। ਇਸ ਸਮੇਂ ਦਸ ਕਮਾਂਡਰਾਂ ਨੂੰ ਇਸ ਦੋਸ਼ ਬਦਲੇ ਮੌਤ ਦੀ ਸਜ਼ਾ ਸੁਣਾਈ ਗਈ। ਸੁਕਰਾਤ ਇਕਲਾ ਹੀ ਇਸ ਗੱਲ ਵਿਰੁਧ ਡੱਟ ਗਿਆ। ਉਸ ਕਿਹਾ ਕਿ ਇਹ ਦੋਸ਼ੀ ਹਨ ਜਾਂ ਬੇਦੋਸ਼ੇ ਇਹ ਵਖਰੀ ਗੱਲ ਹੈ ਪਰ ਇਸਤਰ੍ਹਾਂ ਜਜ਼ਬਾਤ ਵਿਚ ਆ ਕੇ ਇਕਠਿਆਂ ਨੂੰ ਹੀ ਸਜ਼ਾ ਸੁਣਾ ਦੇਣੀ ਗਲਤ ਗੱਲ ਹੈ।

ਸਭਿਅਤਾ ਦੇ ਇਤਿਹਾਸ ਵਿਚ ਸੁਕਰਾਤ ਇਕ ਅਹਿਮ ਮੀਲ ਪੱਥਰ ਹੈ। ਉਸ ਨੇ ਲੋਕਾਂ ਨੂੰ ਦਸਿਆ ਕਿ ਚੰਗਾ ਆਚਰਨ ਉਹ ਹੈ ਜੋ ਸੂਝ ਦੇ ਅਧਿਕਾਰ ਵਿਚ ਹੋਵੇ। ਸੂਝ ਦੇ ਭਾਵਨਾ ਉਤੇ ਭਾਰੂ ਹੋਣ ਨਾਲ ਹੀ ਥਲਿਓਂ ਸਦ ਗੁਣ ਪ੍ਰਗਟ ਹੁੰਦੇ ਹਨ।

ਸੁਕਰਾਤ ਸਮੇਂ ਦੇ ਘੜੇ ਘੜਾਏ ਮਾਪ ਦੰਡਾਂ ਦੀ ਥਾਂ ਸਾਫ਼ ਸੋਚਣੀ ਦੀ ਨੈਤਿਕ ਵਿਸ਼ਿਸ਼ਤਾ ਤੇ ਜ਼ੋਰ ਦਿੰਦਾ ਸੀ ਅਤੇ ਉਸ ਨੇ ਲੋਕਾਂ ਨੂੰ ਇਸ ਗੱਲ ਦੀ ਸਿਖਿਆ ਦੇਣੀ ਸ਼ੁਰੂ ਕਰ ਦਿਤੀ।

ਸੁਕਰਾਤ ਤੁਰਦਾ ਫਿਰਦਾ ਵੀ ਗੱਲ ਕਰਦਾ। ਉਸ ਨੇ ਇਕ ਵੀ ਸ਼ਬਦ ਪੁਸਤਕ ਰੂਪ ਵਿਚ ਨਹੀਂ ਲਿਖਿਆ ਪਰ ਉਸ ਦਾ ਗਿਆਨ ਇੰਨਾ ਸੀ ਕਿ ਕਈ ਪੁਸਤਕਾਲਿਆਂ ਦੀਆਂ ਪੁਸਤਕਾਂ ਪੜ੍ਹਿਆਂ ਵੀ ਪੂਰਾ ਨਹੀਂ ਸੀ ਹੋ ਸਕਦਾ।

ਸੁਕਰਾਤ ਗੱਲ ਕਰਨ ਤੋਂ ਪਹਿਲਾਂ ਅਕਸਰ ਕਹਿੰਦਾ ਕਿ "ਅਸੀਂ ਗੱਲ ਕਰਨ ਤੋਂ ਪਹਿਲਾਂ ਇਹ ਫੈਸਲਾ ਕਰ ਲਈਏ ਕਿ ਅਸਾਂ ਕੀ ਗੱਲ ਕਰਨੀ ਹੈ"।

ਸੁਕਰਾਤ ਤੋਂ ਪਹਿਲਾਂ ਯੂਨਾਨੀ ਸਿਆਣਿਆਂ ਨੇ ਕੁਦਰਤ ਅਤੇ ਤਾਰਾ ਵਿਗਿਆਨ ਦੀ ਖੋਜ ਕਰਕੇ ਲਭਤਾਂ ਪ੍ਰਾਪਤ ਕੀਤੀਆਂ ਸਨ। ਵਿਗਿਆਨ ਦਾ ਆਰੰਭ ਹੋ ਚੁਕਾ ਸੀ। ਸੁਕਰਾਤ ਨੇ ਇਸ ਵਿਗਿਆਨ ਨੂੰ ਜੀਵਨ ਕਲਾ ਵਾਸਤੇ ਵਰਤਣਾ ਸ਼ੁਰੂ ਕਰ ਦਿਤਾ ਸੀ। ਸੁਕਰਾਤ ਦੀ ਇਕ ਸਿਆਣੇ ਮਹਾਂਪੁਰਖ ਵਜੋਂ ਦੇਸੋਂ ਬਾਹਰ ਵੀ ਖੁਸ਼ਬੋ ਫੈਲ ਚੁਕੀ ਸੀ। ਉਸ ਜ਼ਮਾਨੇ ਵਿਚ ਯੂਨਾਨ ਸਭਿਅਤਾ ਦਾ ਕੇਂਦਰ ਸੀ ਇਸ ਦੇ ਅਸਰ ਦਾ ਖੇਤਰ ਰੂਮ ਸਾਗਰ ਤੋਂ ਕਾਲੇ ਸਾਗਰੋਂ ਪਾਰ ਰੂਸ ਤਕ ਵੀ ਸੀ।

ਯੂਨਾਨੀ ਸਮੁੰਦਰੀ ਵਪਾਰੀ ਜਹਾਜ਼ ਦੂਰ ਦੂਰ ਤਕ ਜਾਂਦੇ ਸਨ। ਸਾਰੀ ਦੁਨੀਆ ਤੋਂ ਕਾਰੀਗਰ, ਕਲਾਕਾਰ, ਕਵੀ ਵਿਚਾਰਵਾਨ, ਫਿਲਾਸਫਰ ਸਿਆਣੇ, ਵਿਗਿਆਨੀ ਯੂਨਾਨ ਦੇ ਸ਼ਹਿਰ ਏਥਨਜ਼ ਦੀ ਯਾਤਰਾ ਨੂੰ ਆਉਂਦੇ ਸਨ। ਇਹਨਾਂ ਦੇਸ਼ਾਂ ਚੋਂ ਵੱਡੇ ਵੱਡੇ ਅਮੀਰਾਂ ਦੇ ਮੁੰਡੇ ਏਥਨਜ਼ ਵਿਚ ਮਹਾਤਮਾ ਸੁਕਰਾਤ ਦੇ ਵਿਚਾਰ ਸੁਨਣ ਲਈ ਆਉਂਦੇ ਅਤੇ ਸ਼ਾਗਿਰਦ ਬਣਦੇ। ਉਹ ਸੁਕਰਾਤ ਦੇ ਪਿਛੇ ਪਿਛੇ ਤੁਰਦੇ ਤੁਰਦੇ ਚੱਜ ਆਚਾਰ ਦੀ ਸਿਖਿਆ ਗ੍ਰਹਿਣ ਕਰਦੇ। ਬਜ਼ੁਰਗ ਸੁਕਰਾਤ ਨੇ ਕਿਸੇ ਕੋਲੋਂ ਕੋਈ ਫੀਸ ਲੈਣ ਤੋਂ ਇਨਕਾਰ ਕਰ ਦਿਤਾ।

ਅੱਜ ਦੇ ਸਮੇਂ ਤਕ ਜੋ ਵੀ ਫਲਸਫੇ ਦੀਆਂ ਪਰਨਾਲੀਆਂ ਹਨ ਉਹਨਾਂ ਦਾ ਆਦਿ ਸੁਕਰਾਤ ਤੋਂ ਹੀ ਹੁੰਦਾ ਹੈ। ਸੁਕਰਾਤ ਦੀਆਂ ਸਿਖਿਆਵਾਂ ਨੇ ਦੁਨੀਆ ਤੇ ਏਨਾ ਪ੍ਰਭਾਵ ਸ਼ਾਇਦ ਨਾ ਹੀ ਪਾਇਆ ਹੁੰਦਾ ਜੇਕਰ ਉਹ ਇਹਨਾਂ ਵਾਸਤੇ ਜਾਨ ਨਾ ਦੇ ਦੇਂਦਾ।

ਸੁਕਰਾਤ ਦੀ ਮਾਨਤਾ ਬਹੁਤ ਵਧ ਗਈ ਸੀ। ਸਾਰੀ ਨਵੀਂ ਪੀੜ੍ਹੀ ਉਹਦੇ ਵਿਚਾਰਾਂ ਦੇ ਮਗਰ ਸੀ। ਸੁਕਰਾਤ ਦੀ ਇਹੀ ਹਰਮਨ ਪਿਆਰਤਾ ਉਨ ਦੀ ਜਾਨ ਦੀ ਦੁਸ਼ਮਨ ਬਣ ਗਈ। ਆਪਣੇ ਅਗਾਂਹ ਵਧੂ ਦੋਸਤਾਂ ਨੂੰ ਇਹ ਹਲੀਮ ਲਗਦਾ ਵਿਅਕਤੀਆਂ ਕਈਆਂ ਦੀ ਅੱਖ ਦਾ ਰੋੜਾ ਵੀ ਬਣ ਗਿਆ।

ਪੁਰਾਣੇ ਖਿਆਲ ਵਾਲੇ ਈਰਖਾਲੂ ਲੋਕਾਂ ਵਲੋਂ ਦੋ ਇਲਜ਼ਾਮ ਸੁਕਰਾਤ ਤੇ ਲਾਏ ਗਏ। ਪਹਿਲਾ ਇਹ ਕਿ ਉਹ

ਸ਼ਹਿਰ ਦੇ ਦੇਵਤਿਆਂ ਨੂੰ ਮਾਨਤਾ ਨਹੀਂ ਦਿੰਦਾ। ਦੂਸਰਾ ਇਹ ਕਿ ਉਸ ਨੇ ਨੌਜਵਾਨਾਂ ਨੂੰ ਭ੍ਰਸ਼ਟ ਕਰ ਦਿਤਾ ਹੈ। ਨਵੇਂ ਖਿਆਲਾਂ ਅਤੇ ਆਦਰਸ਼ਾਂ ਦੇ ਖਿਚੇ ਨੌਜੁਆਨ ਸੁਕਰਾਤ ਵਲ ਭਜੇ ਆਉਂਦੇ ਸਨ ਪਰ ਉਹਨਾਂ ਦੇ ਮਾਪਿਆਂ ਦਾ ਖਿਆਲ ਸੀ ਕਿ ਸੁਕਰਾਤ ਉਹਨਾਂ ਨੂੰ ਕ੍ਰਾਂਤੀ ਦੀ ਸਿਖਿਆ ਦਿੰਦਾ ਹੈ।

ਇਕ ਹੋਰ ਬਹਾਨਾ ਵੀ ਮਿਲ ਗਿਆ। ਜਦੋਂ ਸਪਾਰਟਾ ਜਿਹੀ ਨਿੱਕੀ ਕੌਮ ਨਾਲ ਏਥਨਜ਼ ਦੀ ਜੰਗ ਹੋ ਰਹੀ ਸੀ ਤਾਂ ਸੁਕਰਾਤ ਦਾ ਇਕ ਗਰਮ ਸਿਰ ਫਿਰਿਆ ਚੇਲਾ ਦੂਜੇ ਪਾਸੇ ਚਲਿਆ ਗਿਆ। ਇਸ ਵਿਚ ਸੁਕਰਾਤ ਦਾ ਰਤੀ ਭਰ ਵੀ ਦੋਸ਼ ਨਹੀਂ ਸੀ ਪਰ ਜੰਗ ਵਿਚ ਹਾਰ ਰਹੇ ਯੂਨਾਨੀਆਂ ਵਾਸਤੇ ਕੋਈ ਬਲੀ ਦਾ ਬਕਰਾ ਤਾਂ ਚਾਹੀਦਾ ਹੀ ਸੀ।

ਸੁਕਰਾਤ ਦੇ ਉਤੇ ਮੁਕਦਮਾ ਚਲਾਇਆ ਗਿਆ। ਪੰਜ ਸੌ ਇਕ ਬੰਦਿਆਂ ਦੀ ਜੀਊਰੀ ਬੈਠੀ ਜਿਸ ਨੇ ਸਿਰਫ ਸੱਠ ਵੋਟਾਂ ਦੇ ਫਰਕ ਨਾਲ ਸੁਕਰਾਤ ਨੂੰ ਮੌਤ ਦੀ ਸਜ਼ਾ ਸੁਣਾ ਦਿਤੀ। ਉਹਨਾਂ 'ਚੋਂ ਬਹੁਤ ਘਟ ਚਾਹੁੰਦੇ ਸਨ ਕਿ ਉਹ ਮਰ ਜਾਵੇ। ਉਹ ਕਾਨੂੰਨੀ ਤੌਰ ਤੇ ਘਟ ਸਜ਼ਾ ਦੀ ਮੰਗ ਕਰ ਸਕਦਾ ਸੀ ਅਤੇ ਉਸ ਵਾਸਤੇ ਵੋਟਾਂ ਪਵਾ ਸਕਦਾ ਸੀ। ਜਿਵੇਂ ਕਿ ਰਿਵਾਜ ਸੀ ਉਹ ਨਿਰਮਾਨਤਾ ਨਾਲ ਇਸ ਗੱਲ ਦੀ ਯਾਚਨਾ ਕਰਦਾ ਤਾਂ ਨਿਸਚੇ ਹੀ ਤੀਹਾਂ ਤੋਂ ਵਧ ਵੋਟਾਂ ਉਸ ਦੇ ਹੱਕ ਵਿਚ ਭੁਗਤਣੀਆਂ ਸਨ ਪਰ ਉਹ ਬਹੁਤ ਠੰਡੇ ਦਿਲ ਨਾਲ ਇਸ ਮਾਮਲੇ ਵਿਚ ਬੇਪਰਵਾਹ ਤੇ ਨਿਰਭਓ ਰਿਹਾ।

ਜੇਹਲ ਵਿਚ ਉਸ ਦੇ ਚੇਲੇ ਮਿਲਣ ਆਏ। ਉਹਨਾਂ ਉਕਸਾਇਆ ਕਿ ਤੁਹਾਡੇ ਨਾਲ ਸਰਾਸਰ ਬੇਇਨਸਾਫੀ ਹੋਈ ਹੈ ਅਸੀਂ ਤੁਹਾਨੂੰ ਜੇਹਲ ਵਿਚੋਂ ਭਜਾ ਕੇ ਲੈ ਜਾਂਦੇ ਹਾਂ ਸੁਕਰਾਤ ਦਾ ਉਤਰ ਸੀ :

"ਇਕ ਗੱਲ ਜਿਸ ਵਿਚ ਮੈਂ ਯਕੀਨ ਰਖਦਾ ਹਾਂ ਉਹ ਹੈ ਕਾਨੂੰਨ ਦੀ ਹਕੂਮਤ...ਜਿਵੇਂ ਮੈਂ ਅਗੇ ਤੁਹਾਨੂੰ ਦਸਿਆ ਕਰਦਾ ਹਾਂ ਚੰਗੇ ਸ਼ਹਿਰੀ ਦਾ ਫਰਜ਼ ਹੈ ਕਿ ਉਹ ਆਪਣੇ ਸ਼ਹਿਰ ਦੇ ਕਾਨੂੰਨਾਂ ਨੂੰ ਮੰਨੇ। ਏਥਨਜ਼ ਦੇ ਕਾਨੂੰਨ ਨੇ ਮੈਨੂੰ ਮੌਤ ਦੀ ਸਜ਼ਾ ਦਿਤੀ ਹੈ ਅਤੇ ਇਸ ਦਾ ਮੰਤਕੀ ਸਿੱਟਾ ਇਹ ਹੀ ਹੈ ਕਿ ਇਕ ਚੰਗੇ ਸ਼ਹਿਰੀ ਵਜੋਂ ਮੈਂ ਜ਼ਰੂਰ ਮਰਾਂ।"

ਉਸ ਦੇ ਚੇਲਿਆਂ ਨੇ ਕਿਹਾ ਕਿ ਇਹ ਤਾਂ ਦਲੀਲ ਨੂੰ ਬਹੁਤ ਵਿਸਥਾਰ ਦੇਣ ਵਾਲੀ ਗੱਲ ਹੈ ਪਰ ਸੁਕਰਾਤ ਅਪਣੀ ਗੱਲ ਤੇ ਕਾਇਮ ਰਿਹਾ।

ਉਸ ਦੇ ਮਸ਼ਹੂਰ ਚੇਲੇ ਅਫਲਾਤੂਨ ਨੇ ਸੁਕਰਾਤ ਦੀ ਆਖਰੀ ਰਾਤ ਦਾ ਵਰਨਣ ਕੀਤਾ ਹੈ। ਸੁਕਰਾਤ ਦੀ ਆਖਰੀ ਰਾਤ ਵੀ ਬਾਕੀ ਰਾਤਾਂ ਵਰਗੀ ਸੀ। ਆਪਣੇ ਜਵਾਨ ਦੋਸਤਾਂ ਨਾਲ ਫਲਸਫੇ ਤੇ ਵਿਚਾਰ ਕਰਦਿਆਂ ਹੀ ਬਤੀਤ ਹੋਈ। ਸੁਕਰਾਤ ਦਾ ਵੀਚਾਰ ਸੀ ਕਿ ਆਤਮਾ ਅਮਰ ਅਤੇ ਅਜਰ ਹੈ। ਪਰ ਉਸ ਨੇ ਇਸਦੇ ਵਿਪ੍ਰੀਤ ਵਿਚਾਰ ਰਖਣ ਵਾਲਿਆ ਨੂੰ ਵੀ ਬੜੇ ਠਰੰਮੇ ਅਤੇ ਆਰਾਮ ਨਾਲ ਸੁਣਿਆ ਅੰਤ ਵੇਲੇ ਤਕ ਸੁਕਰਾਤ ਨੇ ਭਾਵਨਾਵਾਂ ਨੂੰ ਵਿਚਾਰਾਂ ਤੇ ਭਾਰੂ ਨਹੀਂ ਹੋਣ ਦਿਤਾ। ਮੌਤ ਵਿਚ ਥੋਹੜੇ ਘੰਟੇ ਹੀ ਬਾਕੀ ਸਨ ਪਰ ਉਹ ਅਗਲੇ ਭਾਵੀ ਜੀਵਨ ਦੇ ਮੌਕਿਆਂ ਬਾਰੇ ਠੰਡੇ ਦਿਲ ਦਲੀਲਾਂ ਦੇਂਦਾ ਰਿਹਾ।

ਜਦੋਂ ਅੰਤ ਸਮਾਂ ਆਇਆ ਤਾਂ ਉਸਦੇ ਦੋਸਤ ਉਸਦੇ ਦਵਾਲੇ ਇਕਠੇ ਹੋ ਗਏ ਅਤੇ ਆਪਣੇ ਆਪ ਨੂੰ ਉਸ ਘੜੀ ਵਾਸਤੇ ਤਿਆਰ ਕਰਨ ਲਗੇ ਜਦੋਂ ਉਹਨਾਂ ਦਾ ਪਿਆਰਾ ਗੁਰੂ ਅਤੇ ਦੋਸਤ ਜ਼ਹਿਰ ਦਾ ਪਿਆਲਾ ਪੀਵੇਗਾ। ਪੱਛਮੀ ਪਹਾੜਾਂ ਤੇ ਸੂਰਜ ਛਿਪਣ ਤੋਂ ਕੁਝ ਚਿਰ ਪਹਿਲਾਂ ਸੁਕਰਾਤ ਨੇ ਜ਼ਹਿਰ ਦਾ ਪਿਆਲਾ ਲਿਆਉਣ ਲਈ ਆਪ ਕਿਹਾ। ਜਦੋਂ ਸਰਕਾਰੀ ਨੌਕਰ ਜ਼ਹਿਰ ਦਾ ਪਿਆਲਾ ਲੈ ਆਇਆ ਤਾਂ ਸੁਕਰਾਤ ਨੇ ਉਸ ਨੂੰ ਧੀਰਜ ਨਾਲ ਕਿਹਾ ਕਿ ਤੈਨੂੰ ਸਾਰੇ ਕਾਰਜ ਦਾ ਪਤਾ ਹੈ ਤੂੰ ਮੈਨੂੰ ਦੱਸ ਕਿ ਕਿਵੇਂ ਕਰਨਾ ਹੈ।

ਨੌਕਰ ਨੇ ਕਿਹਾ ਕਿ ਤੁਸੀਂ ਇਹ ਪਿਆਲੇ ਵਾਲਾ ਜ਼ਹਿਰ ਪੀ ਲਵੋ। ਤਦ ਉੱਠ ਕੇ ਚਲੋ ਫਿਰੋ ਜਦੋਂ ਤਕ ਤੁਹਾਡੀਆਂ ਲੱਤਾਂ ਭਾਰੀਆਂ ਨਾ ਹੋ ਜਾਣ। ਫਿਰ ਤੁਸੀਂ ਲੰਮੇ ਪੈ ਜਾਣਾ ਤੇ ਬੇਹੋਸ਼ੀ ਤੁਹਾਡੇ ਸਿਰ ਵਲ ਨੂੰ ਚੜ੍ਹ ਜਾਵੇਗੀ। ਜਿਵੇਂ ਕਿਹਾ ਗਿਆ ਸੀ ਸੁਕਰਾਤ ਨੇ ਸਭ ਕੁਝ ਪ੍ਰਤੱਖ ਤੌਰ ਤੇ ਬੜੇ ਆਰਾਮ ਨਾਲ ਕੀਤਾ। ਵਿਚ ਵਿਚ ਉਸ ਨੇ ਆਪਣੇ ਚੇਲਿਆਂ ਨੂੰ ਰੋਣ ਅਤੇ ਡੁਸਕਣ ਤੋਂ ਰੋਕਿਆ ਅਤੇ ਕਿਹਾ ਕਿ ਤੁਸੀਂ ਸਿਆਣੀ ਗੱਲ ਨਹੀਂ ਕਰ ਰਹੇ। ਲੰਮੇ ਪਏ ਨੂੰ ਉਸਨੂੰ ਆਖਰੀ ਵਿਚਾਰ ਆਇਆ ਤਾਂ ਮੂੰਹ ਤੋਂ ਕਪੜਾ ਲਾਹਕੇ ਆਪਣੇ ਇਕ ਚੇਲੇ ਨੂੰ ਕਿਹਾ "ਕਰੀਟੋ ਮੈਂ ਫਲਾਣੇ ਆਦਮੀ ਦਾ ਉਧਾਰ ਦੇਣਾ ਹੈ ਇਹ ਦੇ ਦੇਣਾ" ਤਦ ਉਸ ਨੇ ਅੱਖਾਂ ਬੰਦ ਕਰ ਲਈਆਂ ਅਤੇ ਮੁੜ ਕਪੜਾ ਲੈ ਲਿਆ। ਕਰੀਟੋ ਨੇ ਵਾਜਾਂ ਮਾਰੀਆਂ ਕਿ ਕੀ ਕੋਈ ਹੋਰ ਆਖਰੀ ਹਦਾਇਤ ਹੈ ਤਾਂ ਕੋਈ ਜਵਾਬ ਨਾ ਆਇਆ।

ਅਫਲਾਤੂਨ ਨੇ ਬਹੁਤ ਮਾਰਮਿਕ ਸ਼ਬਦਾਂ ਵਿਚ ਅੰਤਲੀ ਵਿਥਿਆ ਲਿਖਦਿਆਂ ਕਿਹਾ ਕਿ "ਸਾਡੇ ਉਸ ਦੋਸਤ ਦਾ ਇਹੋ ਜਿਹਾ ਅੰਤ ਸੀ। ਦੋਸਤ ਜੋ ਉਹਨਾਂ ਵਿਚੋਂ ਜਿਨ੍ਹਾਂ ਨੂੰ ਅਸੀਂ ਜਾਣਦੇ ਹਾਂ, ਸਭ ਤੋਂ ਵਧ ਅਕਲਮੰਦ, ਸਿਆਣਾ ਅਤੇ ਸੱਚਾ ਸੀ।

×

# ਰੂਸੀ ਆਏ ਰੂਸੀ ਚਲੇ !

—ਸਤਨਾਮ ਚਾਨਾ—

ਅਜਕਲ ਅਫ਼ਗਾਨਿਸਤਾਨ ਦਾ ਚਰਚਾ ਬੜਾ ਜ਼ੋਰਾਂ ਤੇ ਹੈ। ਉਂਞ ਚਰਚਾ ਤਾਂ ਪਿਛਲੇ ੧੦ ਸਾਲਾਂ ਤੋਂ ਚਲੀ ਆ ਰਹੀ ਹੈ ਪਰੰਤੂ ਅੱਜ ਦੀ ਚਰਚਾ ਦਾ ਸਾਰਅੰਸ਼ ਬਿਲਕੁਲ ਹੀ ਵਖਰਾ ਹੈ।

ਇਹ ਗੱਲ ਅਗਸਤ ੧੯੭੮ ਦੀ ਹੈ ਜਦੋਂ ਅਫ਼ਗਾਨਿਸਤਾਨ ਵਿਚ ਇਕ ਫੌਜੀ ਰਾਜ ਪਲਟਾ ਹੋਇਆ ਜਿਸ ਵਿਚ ਪ੍ਰਧਾਨ ਦਾਊਦ ਦਾ ਕਤਲ ਕਰ ਦਿਤਾ ਗਿਆ ਸੀ। ਇਕ ਨਵੇਂ ਕਿਸਮ ਦੀ ਸਰਕਾਰ ਹੋਂਦ ਵਿਚ ਆਈ ਜਿਸ ਦਾ ਪ੍ਰਧਾਨ ਮੁਹੰਮਦ ਤਰਾਕੀ ਬਣਿਆ। ਜਿਸ ਪਾਰਟੀ ਦੀ ਅਗਵਾਈ ਵਿਚ ਜਾਂ ਅਸਰ ਹੇਠ ਰਾਜ ਪਲਟਾ ਹੋਇਆ ਸੀ ਉਹ ਮਾਰਕਸਵਾਦੀ ਅਥਵਾ ਕਮਿਊਨਿਸਟ ਪਾਰਟੀ ਸੀ। ਇਸ ਪਾਰਟੀ ਨੇ ਫੌਜ ਵਿਚ ਆਪਣੇ ਪੈਰ ਜਮਾਏ ਹੋਏ ਸਨ। ਹਾਲਾਤ ਕੁਝ ਇਸ ਤਰ੍ਹਾਂ ਦੇ ਸਨ ਕਿ ਉਸ ਸਮੇਂ ਦਾਊਦ ਨੇ ਬਹੁਤ ਸਾਰੇ ਮੁੱਖ ਕਮਿਊਨਿਸਟ ਆਗੂ ਜੇਲ ਵਿਚ ਬੰਦ ਕੀਤੇ ਹੋਏ ਸਨ ਅਤੇ ਬਾਕੀ ਰੂਪੋਸ਼ ਸਨ! ਉਸਤਾਦ ਨਾਮ ਦਾ ਬਹੁਤ ਹੀ ਹਰਮਨ ਪਿਆਰਾ ਲੀਡਰ ਜਦੋਂ ਕਾਬਲ ਛਾਉਣੀ ਦੇ ਅਫਸਰਾਂ ਦੀ ਇਕ ਗੁਪਤ ਮੀਟਿੰਗ ਕਰਵਾਕੇ ਪਰਤ ਰਿਹਾ ਸੀ ਤਾਂ ਰਾਹ ਵਿਚ ਉਸ ਦਾ ਕਤਲ ਹੋ ਗਿਆ। ਨਤੀਜੇ ਵਜੋਂ ਕਾਬਲ ਵਿਚ ਆਪਮੁਹਾਰੇ ਲੋਕ ਸੜਕਾਂ ਤੇ ਨਿਕਲ ਆਏ। ਪ੍ਰਧਾਨ ਦਾਊਦ ਨੇ ਜਦੋਂ ਫੌਜ ਦੀ ਵਰਤੋਂ ਕਰਕੇ ਦਬਾਉਣ ਦਾ ਰਾਹ ਚੁਣਿਆ ਤਾਂ ਫੌਜ ਨੇ ਆਪਣੇ ਹਥਿਆਰਾਂ ਦਾ ਮੂੰਹ ਸ਼ਾਹੀ ਮਹੱਲ ਵਲ ਕਰ ਦਿਤਾ ਅਤੇ ਕੈਦ ਕੀਤੇ ਆਗੂਆਂ ਨੂੰ ਬਾਹਰ ਲਿਆਕੇ ਗੱਦੀ ਤੇ ਬੈਠਾ ਦਿਤਾ ਜਿਨ੍ਹਾਂ ਵਿਚ ਪ੍ਰਧਾਨ ਤਰਾਕੀ ਵੀ ਸ਼ਾਮਲ ਸੀ। ਇਸ ਮੁੱਠਭੇੜ ਵਿਚ ਦਾਊਦ ਮਾਰਿਆ ਗਿਆ।

ਏਥੇ ਇਹ ਯਾਦ ਕਰਨਾ ਵੀ ਜ਼ਰੂਰੀ ਹੈ ਕਿ ਦੁਨੀਆ ਦੀਆਂ ਬਹੁਤ ਸਾਰੀਆਂ ਕਮਿਊਨਿਸਟ ਪਾਰਟੀਆਂ ਵਾਂਗ ਅਫ਼ਗਾਨਿਸਤਾਨ ਦੀ ਪਾਰਟੀ ਵੀ ਪਹਿਲਾਂ ਦੋਫਾੜ ਰਹੀ ਸੀ। ਇਕ ਦਾ ਨਾਮ "ਪਰਚਮ" ਸੀ ਅਤੇ ਇਕ ਦਾ ਨਾਮ "ਖਲਕ"। ਪਰਚਮ ਦਾ ਮੁਖ ਆਗੂ ਬਬਰਕ ਕਮਾਲ ਸੀ ਅਤੇ ਖਲਕ ਦੇ ਮੁਹੰਮਦ ਤਰਾਕੀ, ਹਫੀਜ਼ਉਲਾ ਅਮੀਨ ਆਦਿ ਸਨ। ਪਰਚਮ ਦੀ ਮੁੱਖ ਨੀਤੀ ਜਨਕ ਸੰਗਠਨ ਬਣਾਉਣ ਦੀ ਸੀ ਅਤੇ ਖਲਕ ਦੀ ਰੂਪੋਸ਼ ਰਹਿਕੇ ਫੌਜਾਂ ਵਿਚ ਕੰਮ ਕਰਨ ਦੀ। ਇਨਕਲਾਬ ਤੋਂ ਕੁਝ ਸਮਾਂ ਪਹਿਲਾਂ ਦੋਵੇਂ ਪਾਰਟੀਆਂ ਦੁਬਾਰਾ ਫੇਰ ਇਕੱਠੀਆਂ ਹੋ ਗਈਆਂ ਸਨ।

ਦੋਹਾਂ ਪਾਰਟੀਆਂ ਦੇ ਇਕੱਠੇ ਹੋ ਜਾਣ ਤੇ ਵੀ ਅੰਦਰ ਅੰਦਰ ਧੜੇਬੰਦੀ ਬੜੀ ਤਿੱਖੀ ਰਹੀ। ਤਾਂ ਵੀ ਲਗਦਾ ਇੰਞ ਹੈ ਕਿ ਖਲਕ ਦੇ ਆਪਣੇ ਅੰਦਰ ਵੀ ਖਿਚਧੂਅ ਹੁੰਦੀ ਸੀ ਅਤੇ ਫੌਜੀ ਅਫ਼ਸਰਾਂ ਵਿਚ ਅਮੀਨ ਦੀ ਵਧੇਰੇ ਬਣੀ ਹੋਈ ਸੀ। ਗੱਲ ਇਹ ਵੀ ਸੀ ਕਿ ਫੌਜੀ ਰਾਜਪਲਟੇ ਸਮੇਂ ਅਮੀਨ ਜੇਲ ਵਿਚ ਨਹੀਂ ਸੀ ਜਿਸ ਕਾਰਨ ਉਹ ਇਨਕਲਾਬੀ ਕੌਂਸਲ ਅਤੇ ਸਰਕਾਰੀ ਢਾਂਚੇ ਨੂੰ ਆਪਣੀ ਮਰਜ਼ੀ ਅਨੁਸਾਰ ਢਾਲਣ ਵਿਚ ਸਫ਼ਲ ਹੋ ਗਿਆ। ਇਨਕਲਾਬ ਹੋਇਆਂ ਕੁਝ ਮਹੀਨੇ ਹੀ ਬੀਤੇ ਸਨ ਕਿ ਅਮੀਨ ਨੇ ਮੁਹੰਮਦ ਤਰਾਕੀ ਨੂੰ ਉਸ ਦੇ ਮਹੱਲ ਅੰਦਰ ਹੀ ਕਤਲ ਕਰ ਦਿਤਾ ਅਤੇ ਪ੍ਰਧਾਨ ਆਪ ਬਣ ਗਿਆ ਬਬਰਕ ਕਰਮਾਲ ਜਿਹੜਾ ਪਰਚਮ ਦਾ ਲੀਡਰ ਹੁੰਦਾ ਸੀ ਅਤੇ ਪਾਰਟੀ ਦੇ ਇਕ ਥਾਂ ਹੋ ਜਾਣ ਨਾਲ ਲੀਡਰਸ਼ਿਪ ਵਿਚ ਦੂਜਾ ਤੀਜਾ ਸਥਾਨ ਰਖਦਾ ਸੀ ਉਸਨੂੰ ਚੈਕੋਸਲਵਾਕੀਆ ਦਾ ਰਾਜਦੂਤ ਥਾਪਕੇ ਇਕ ਕਿਸਮ ਦਾ ਦੇਸ਼ ਨਿਕਾਲਾ ਦੇ ਦਿਤਾ ਗਿਆ। ਹੁਣ ਬਸ ਅਮੀਨ ਹੀ ਅਮੀਨ ਸੀ ਸਰਕਾਰ ਵੀ ਅਮੀਨ ਅਤੇ ਪਾਰਟੀ ਵੀ ਅਮੀਨ। ਬਬਰਕ ਕਰਮਾਲ ਅਤੇ ਤਰਾਕੀ ਦੇ ਹਮਾਇਤੀਆਂ ਦਾ ਸਫ਼ਾਇਆ ਹੋਣਾ ਸ਼ੁਰੂ ਹੋ ਗਿਆ। ਦੂਜੇ ਪਾਸੇ ਸਰਕਾਰ ਦੀਆਂ ਨੀਤੀਆਂ ਢੈਅ ਢੇਰੀ ਕਰ ਦੇਣ ਦੀਆਂ ਸਨ। ਮਸੀਤਾਂ ਦੀ ਢੈਅ ਢੁਆਈ, ਜਮਾਤੀ ਦੁਸ਼ਮਣਾਂ ਦੇ ਨਾਂ ਹੇਠ ਲੋਕਾਂ ਤੇ ਦਮਨ। ਨਤੀਜੇ ਵਜੋਂ ਰੀਫੀਊਜੀਆਂ ਦੇ ਵਾਪਸ ਆਉਣ ਦੀ ਥਾਂ ਬਾਹਰ ਜਾਣ ਦਾ ਅਮਲ ਤੇਜ਼ ਹੋ ਗਿਆ ਅਤੇ ਮੁਜ਼ਾਹਮਤੀ ਲਹਿਰ ਦਾ ਜ਼ੋਰ ਵਧਿਆ। ਬਾਗੀ ਅਫ਼ਗਾਨੀਆਂ ਦੇ ਪਿਛੇ ਆਰਥਕ ਅਤੇ ਹਥਿਆਰਬੰਦ ਮਦਦ ਦੇਣ ਵਾਲੇ ਅਮਰੀਕਾ ਸਰਕਾਰ ਅਤੇ ਪਾਕਿਸਤਾਨ ਸਨ। ਇਸ ਪ੍ਰਸਥਿਤੀ ਵਿਚ ਅਮੀਨ ਨੂੰ ਪਾਕਿਸਤਾਨ ਵਲੋਂ ਸਿਧੇ ਦਖਲ ਦਾ ਖਤਰਾ ਭਾਸਣ ਲਗਾ। ਅਫਗਾਨ-ਰੂਸ ਦੋਸਤੀ ਦੇ ਸਮਝੌਤੇ ਦੀਆਂ ਮੱਦਾਂ ਦਾ ਸਹਾਰਾ ਲੈਕੇ ਅਮੀਨ ਨੇ ਸੋਵੀਅਤ ਸਰਕਾਰ ਤੋਂ ਫੌਜੀ ਮਦਦ ਮੰਗੀ। ਰੂਸੀਆਂ ਨੇ ਕਈ ਵਾਰ ਅਮੀਨ ਨੂੰ ਸਲਾਹ ਦਿਤੀ ਕਿ ਉਹ ਫੌਜੀ ਮਦਦ ਲੈਣ ਦੀ ਥਾਂ ਆਪਣੀਆਂ ਅੰਦਰੂਨੀ ਨੀਤੀਆਂ ਬਦਲੇ ਅਤੇ ਅਫਗਾਨਿਸਤਾਨ ਦੇ ਲੋਕਾਂ ਨੂੰ ਨਾਲ ਲਵੇ।

ਦੂਜੇ ਪਾਸੇ ਅਮੀਨ ਨੇ ਬਬਰਕ ਕਰਮਾਲ ਵਿਰੁਧ ਦੇਸ਼ ਧਰੋਹੀ ਦਾ ਕੇਸ ਦਰਜ ਕਰਕੇ ਉਸਨੂੰ ਚੈਕੋਸਲੋਵਾਕੀਆ ਤੋਂ ਵਾਪਸ ਪਰਤਣ ਦੇ ਆਦੇਸ਼ ਜਾਰੀ ਕੀਤੇ ਹੋਏ ਸਨ। ਰਾਜਦੂਤ ਹੁੰਦਿਆਂ ਹੋਇਆਂ ਵੀ ਬਬਰਕ ਕਰਮਾਲ ਨੇ ਦੂਤਘਰ ਆਉਣਾ ਛੱਡ ਦਿਤਾ। ਬਬਰਕ ਕਰਮਾਲ ਦੇ ਆਪਣੇ ਦੱਸਣ ਅਨੁਸਾਰ ਉਹ ਰੂਪੋਸ਼ ਹੋਕੇ ਅਫਗਾਨਿਸਤਾਨ ਵਾਪਸ ਪਰਤਿਆ ਹੋਇਆ ਸੀ ਅਤੇ ਆਪਣੇ ਹਮਾਇਤੀਆਂ ਨਾਲ ਸੰਪਰਕ ਕਰ ਰਿਹਾ ਹੈ।

ਦੇਸ਼ ਦੇ ਹਾਲਾਤ ਦਿਨ ਬਦਿਨ ਨਿਘਰਦੇ ਜਾ ਰਹੇ ਸਨ। ਇਨਕਲਾਬੀ ਕੌਂਸਲ ਨੇ ਮੁੜ ਤੋਂ ਰੂਸੀਆਂ ਨੂੰ ਫੌਜ ਭੇਜਣ ਦੀ ਬੇਨਤੀ ਕੀਤੀ।

ਹੁਣ ਤੋਂ ੮ ਸਾਲ ਪਹਿਲਾਂ ਰੂਸੀ ਫੌਜੀ ਅਫ਼ਗਾਨਿਸਤਾਨ ਦੀ ਧਰਤੀ ਤੇ ਆ ਉਤਰੇ ਅਤੇ ਪਹਿਲੀ ਮੁੱਠ ਭੇੜ ਵਿਚ ਹੀ ਹਫੀਜ਼ ਉਲਾ ਅਮੀਨ ਮਾਰਿਆ ਗਿਆ ਅਤੇ ਇਨਕਲਾਬੀ ਕੌਂਸਲ ਨੇ ਬਬਰਕ ਕਰਮਾਲ ਨੂੰ ਆਪਣਾ ਆਗੂ ਬਣਾ ਲਿਆ।

ਅਮੀਨ ਦਾ ਸਾਰਾ ਦਮਨ ਤਸ਼ੱਦਦ ਉਸਦੀਆਂ ਨੀਤੀਆਂ ਵਿਚੋਂ ਨਿਕਲਿਆ ਸੀ। ਉਹ ਉਸ ਦੇਸ ਵਿਚ ਮਜ਼ਦੂਰਾਂ ਦਾ ਰਾਜ ਸਥਾਪਤ ਕਰਨ ਤੁਰਿਆ ਹੋਇਆ ਸੀ ਜਿਥੇ ਮਜ਼ਦੂਰ ਹੈ ਹੀ ਨਹੀਂ ਸਨ। ਸਨਅਤ ਤੋਂ ਬਿਨਾਂ ਮਜ਼ਦੂਰ ਕਿਥੋਂ ਆ ਸਕਦੇ ਹਨ। ਇਸ ਵਿਚ ਕਰਾਂਤੀ ਦਾ ਕਸੂਰ ਨਹੀਂ ਸੀ ਸਗੋਂ ਬਾਦ ਵਿਚ ਅਪਣਾਈਆਂ ਨੀਤੀਆਂ ਦਾ ਸੀ। ਲੋਕ ਜ਼ਮੀਨ ਛੱਡਕੇ ਸਰਹੱਦਾਂ ਟੱਪ ਗਏ। ਇਸ ਨੂੰ ਦਰੁਸਤ ਕਰਨ ਦਾ ਦੌਰ ਬਬਰਕ ਕਰਮਾਲ ਦੇ ਸਮੇਂ ਸ਼ੁਰੂ ਹੋਇਆ ਜਦੋਂ ਇਸਲਾਮ ਵਿਚ ਕੱਟੜ ਯਕੀਨ ਰੱਖਣ ਵਾਲੇ ਅਫ਼ਗਾਨੀਆਂ ਦਾ ਸਰਕਾਰ ਵਿਚ ਹੌਲੀ ਹੌਲੀ ਭਰੋਸਾ ਬਝਣਾ ਸ਼ੁਰੂ ਹੋਇਆ। ਮੁਲਾਣਿਆਂ ਦੀਆਂ ਕਾਨਫਰੰਸਾਂ ਲਗਣੀਆਂ ਸ਼ੁਰੂ ਹੋਈਆਂ ਜਿਨ੍ਹਾਂ ਨੇ ਲੋਕਾਂ ਨੂੰ ਜ਼ਮੀਨਾਂ ਵਾਹੁਣ ਦੇ ਉਪਦੇਸ਼ ਦੇਣੇ ਸ਼ੁਰੂ ਕੀਤੇ। ਬਜ਼ਾਰਾਂ ਵਿਚ ਵਸਤਾਂ ਦਾ ਪ੍ਰਚਲਣ ਸ਼ੁਰੂ ਹੋਇਆ।

ਪਿਛਲੇ ਅੱਠ ਸਾਲਾਂ ਵਿਚ ਰੀਫੀਊਜੀਆਂ ਦੀ ਵਾਪਸੀ ਵੀ ਹੋਈ ਅਤੇ ਸਰਕਾਰ ਦੇ ਪੈਰ ਵੀ ਪੱਕੇ ਹੋਏ।

ਰੂਸੀਆਂ ਦਾ ਅਫ਼ਗਾਨਿਸਤਾਨ ਆਉਣਾ ਉਸ ਦੀ ਆਪਣੀ ਸੁਰੱਖਿਆ ਦੇ ਨੁਕਤੇ ਤੋਂ ਵੀ ਉਸ ਦੇ ਹੱਕ ਵਿਚ ਜਾਂਦਾ ਸੀ। ਅਮਰੀਕੀ ਅਤੇ ਨਾਟੋ ਗਰੁਪ ਦੇ ਦੂਜੇ ਦੇਸ਼ ਸੋਵੀਅਤ ਯੂਨੀਅਨ ਦੀ ਫੌਜੀ ਘੇਰਾ ਬੰਦੀ ਕਰ ਰਹੇ ਸਨ। ਕੁਝ ਇਕ ਦੇਸ਼ਾਂ ਦੀ ਅੰਦਰਲੀ ਹਾਲਤ ਅਜੇਹੀ ਬਣੀ ਹੋਈ ਸੀ ਜਿਥੇ ਇਹ ਦੇਸ਼ ਬਹਾਨਾ ਕਰਕੇ ਦਖਲਅੰਦਾਜ਼ੀ ਕਰਨ ਦੀ ਨੀਤੀ ਅਪਣਾਈ ਬੈਠੇ ਸਨ। ਜਿਵੇਂ ਕਿ ਬਾਦ ਵਿਚ ਗਰਨਾਡਾ ਵਿਚ ਹੋਇਆ ਸੀ ਜਿਥੇ ਅਮਰੀਕਾ ਨੇ ਫੌਜੀ ਹਮਲਾ ਕਰਕੇ ਬਿਸ਼ਪ ਦੀ ਸਰਕਾਰ ਦਾ ਤਖਤਾ ਉਲਟਾ ਦਿਤਾ ਸੀ। ਇਂਝ ਹੀ ਨਿਕਾਰਾਗੁਆ, ਈਰਾਨ, ਕੰਪੂਚੀਆ ਅਤੇ ਪੋਲੈਂਡ ਵਿਚ ਹਾਲਤ ਇਸ ਤਰ੍ਹਾਂ ਦੇ ਸਨ ਕਿ ਬਾਹਰਲੀ ਦਖਲ-ਅੰਦਾਜ਼ੀ ਦਾ ਮਾਹੌਲ ਤਿਆਰ ਹੋ ਰਿਹਾ ਸੀ ਦੂਜੇ ਪਾਸੇ ਚੀਨ ਨੇ ਰੂਸ ਵਿਰੁਧ ਸੂਹੀਆ ਅਪਰੇਸ਼ਨ ਲਈ ਅਮਰੀਕਾ ਨੂੰ ਖੁਲੀਆਂ ਸਹੂਲਤਾਂ ਦਿਤੀਆਂ ਹੋਈਆਂ ਸਨ। ਰੂਸੀਆਂ ਲਈ ਅਜੇਹੇ ਘੇਰੇ ਨੂੰ ਤੋੜਨਾ ਵੀ ਜ਼ਰੂਰੀ ਬਣ ਗਿਆ ਸੀ।

ਅਸੀਂ ਸਾਰਿਆਂ ਨੇ ਦੇਖਿਆ ਹੈ ਕਿ ਪਿਛਲੇ ੮ ਸਾਲ ਅਮਰੀਕੀ ਪਾਕਿਸਤਾਨੀ ਅਤੇ ਹੋਰ ਅਨੇਕਾਂ ਦੇਸ਼ ਬਾਰ ਬਾਰ ਅਤੇ ਲਗਾਤਾਰ ਮੰਗ ਕਰਦੇ ਰਹੇ ਕਿ ਰੂਸੀ ਅਫ਼ਗਾਨਿਸਤਾਨ ਵਿਚੋਂ ਆਪਣੀਆਂ ਫੌਜਾਂ ਕੱਢਣ। ਨਾਲ ਇਹ ਵੀ ਕਹਿੰਦੇ ਰਹੇ ਕਿ ਰੂਸ ਦੀ ਮਦਦ ਨਾਲ ਬਣੀ ਸਰਕਾਰ ਰੂਸੀਆਂ ਦੇ ਚਲੇ ਜਾਣ ਪਿਛੋਂ ਕੁਝ ਘੰਟੇ ਵੀ ਨਹੀਂ ਕੱਢ ਸਕਦੀ ਕਿਉਂਕਿ ਅਸਲ ਵਿਚ ਲੋਕ ਅਫ਼ਗਾਨ ਬਗਾਵਤੀਆਂ ਦੇ ਨਾਲ ਹਨ। ਪ੍ਰੰਤੂ ਗਲ ਇਵੇਂ ਨਹੀਂ ਹੋਈ।

ਹੁਣ ਤੋਂ ਕੁਝ ਮਹੀਨੇ ਪਹਿਲਾਂ ਜਦੋਂ ਰੂਸੀਆਂ ਨੇ ਅਫ਼ਗਾਨਿਸਤਾਨ ਵਿਚੋਂ ਚਲੇ ਜਾਣ ਦਾ ਐਲਾਨ ਕੀਤਾ ਤਾਂ ਪਾਕਿਸਤਾਨ ਅਤੇ ਅਮਰੀਕਾ ਨੇ ਕਹਿਣਾ ਸ਼ੁਰੂ ਕੀਤਾ ਕਿ ਜੇਕਰ ਰੂਸੀ ਚਲੇ ਗਏ ਤਾਂ ਅਫ਼ਗਾਨਿਸਤਾਨ ਵਿਚ ਘਰੇਲੂ ਜੰਗ ਹੋ ਜਾਵੇਗੀ। ਵਿਚਾਰਨ ਵਾਲੀ ਇਹ ਗਲ ਹੈ ਕਿ ਜੇਕਰ ਕਾਬਲ ਸਰਕਾਰ ਦੇ ਪੈਰ ਹੀ ਨਹੀਂ ਤਾਂ ਰੂਸੀ ਉਸ ਨੂੰ ਕਿਸਮਤ ਦੇ ਆਸਰੇ ਛਡਕੇ ਕਿਉਂ ਜਾ ਰਹੇ ਹਨ ਅਤੇ ਜਿਹੜਾ ਪਾਕਿਸਤਾਨ ਵਰਤਮਾਨ ਕਾਬਲ ਸਰਕਾਰ ਦੀ ਥਾਂ ਬਾਗੀਆਂ ਦੀ ਸਰਕਾਰ ਬਨਾਉਣਾ ਚਾਹੁੰਦਾ ਹੈ ਉਹ ਰੂਸੀਆਂ ਨੂੰ ਜਾਣ ਕਿਉਂ ਨਹੀਂ ਸੀ ਦੇਣਾ ਚਾਹੁੰਦਾ। ਰੂਸੀਆਂ ਨੂੰ ਇਹ ਵੀ ਐਲਾਨ ਕਰ ਦਿਤਾ ਸੀ ਕਿ ਜੇਕਰ ਜਨੇਵਾ ਸਮਝੌਤਾ ਨਾ ਵੀ ਹੋਵੇ ਤਾਂ ਵੀ ਉਹ ਅਫ਼ਗਾਨਿਸਤਾਨ ਛਡ ਜਾਣਗੇ।

ਕਿਉਂਕਿ ਹਾਲਾਤ ਬਦਲ ਗਏ ਹਨ। ਚੀਨ ਅਤੇ ਰੂਸ ਦੀ ਨੇੜਤਾ ਦਾ ਦੌਰ ਸ਼ੁਰੂ ਹੋ ਗਿਆ ਹੈ। ਕੰਪੂਚੀਆਂ ਦਾ ਮਸਲਾ ਲਗਪਗ ਨਜਿਠਿਆ ਗਿਆ ਹੈ ਸਗੋਂ ਸ਼ਹਿਜ਼ਾਦਾ ਸਿਹਾਨੂਕ ਨੂੰ ਵਾਪਸ ਕੰਪੂਚੀਆ ਲਿਆਉਣ ਦੀਆਂ ਕੋਸ਼ਿਸ਼ਾਂ ਹੋ ਰਹੀਆਂ ਹਨ। ਨਿਕਾਰਾਗੁਆ ਵਿਚ ਇਨਕਲਾਬੀ ਸਰਕਾਰ ਅਤੇ ਕਾਨ੍ਰਰਾਸ ਵਿਚਕਾਰ ਸੁਲਾਹ ਸਫ਼ਾਈ ਦੀਆਂ ਕੋਸ਼ਿਸ਼ਾਂ ਹੋ ਰਹੀਆਂ ਹਨ ਅਤੇ ਪੋਲੈਂਡ ਉਲਟ ਇਨਕਲਾਬੀਆਂ ਦੇ ਜ਼ਬਰਦਸਤ ਹਮਲੇ ਵਿਚੋਂ ਨਿਕਲ ਗਿਆ ਹੈ। ਰਹੀ ਗਲ ਈਰਾਨ ਦੀ ਉਥੇ ਅਮਰੀਕਾ ਦੇ ਫੌਜੀ ਉਤਾਰੇ ਦਾ ਬਹਾਨਾ ਹੀ ਨਹੀਂ ਰਿਹਾ। ਤਾਂ ਫੇਰ ਰੂਸੀਆਂ ਨੂੰ ਕੀ ਜ਼ਰੂਰਤ ਹੈ ਚਿੰਜੜੀ ਛੇੜੀ ਰਖਣ। ਅਫ਼ਗਾਨਿਸਤਾਨ ਦੇ ਲੋਕ ਜਿਹੜੀ ਸਰਕਾਰ ਚਾਹੁੰਦੇ ਹਨ ਬਣਾ ਲੈਣ।

ਆਖਰ ਸਮਝੌਤਾ ਹੋ ਗਿਆ ਹੈ ਕਿ ਅਫ਼ਗਾਨਿਸਤਾਨ ਅੰਦਰ ਬਹੁ-ਪਾਰਟੀ ਪ੍ਰਬੰਧ ਹੋਵੇਗਾ ਅਤੇ ਰਲਿਆ ਮਿਲਿਆ ਆਰਥਕ ਪ੍ਰਬੰਧ ? ਅਫ਼ਗਾਨ ਸਰਕਾਰ ਨੇ ਵੀ ਸਿਖ ਲਿਆ ਹੈ ਕਿ ਅਫ਼ਗਾਨਿਸਤਾਨ ਲਈ ਸਮਾਜਵਾਦ ਦਾ ਕੋਈ ਛੋਟਾ ਰਾਹ ਨਹੀਂ। ਵਖ ਵਖ ਜਮਾਤਾਂ ਦੀ ਸਹਿਹੋਂਦ ਤੋਂ ਅੱਖਾਂ ਨਹੀਂ ਮੀਟੀਆਂ ਜਾ ਸਕਦੀਆਂ। ਜੇਕਰ ਜਮਾਤਾਂ ਨੇ ਰਹਿਣਾ ਹੈ ਤਾਂ ਉਨ੍ਹਾਂ ਨੇ ਆਪਣੀਆਂ ਪਾਰਟੀਆਂ ਵੀ ਬਣਾਉਣੀਆਂ ਹਨ। ਫੇਰ ਨਿੱਜੀ ਕਾਰੋਬਾਰ ਦੇ ਰੋਲ ਬਾਰੇ ਤਾਂ ਦੂਜੇ ਸਮਾਜਵਾਦੀ

ਦੇਸ਼ ਵੀ ਵਿਚਾਰਨ ਲਗ ਪਏ ਹਨ।

ਸਵਾਲ ਪੈਦਾ ਹੁੰਦਾ ਹੈ ਕਿ ਕੀ ਰੂਸੀਆਂ ਦੇ ਚਲੇ ਜਾਣ ਉਪਰੰਤ ਟਿਕਟਿਕਾਅ ਹੋ ਜਾਵੇਗਾ ?

ਸਮਗਲਿੰਗ ਦਾ ਆਪਣਾ ਵੀ ਕੋਈ ਅਸੂਲ ਹੈ ਸਮਗਲਿੰਗ ਇਕੱਲੀ ਹਥਿਆਰਾਂ ਦੀ ਨਹੀਂ ਹੁੰਦੀ ਇਸ ਦੇ ਨਾਲ ਨਾਲ ਚਲਦੀ ਹੈ ਨਸ਼ੀਲੀਆਂ ਵਸਤਾਂ ਅਤੇ ਸੋਨੇ ਦੀ ਸਮਗਲਿੰਗ। ਜੇਕਰ ਸਰਕਾਰਾਂ ਹਥਿਆਰਾਂ ਦੀ ਸਮਗਲਿੰਗ ਨੂੰ ਉਤਸ਼ਾਹਤ ਕਰਦੀਆਂ ਹਨ ਤਾਂ ਉਨ੍ਹਾਂ ਨੂੰ ਨਸ਼ੀਲੀਆਂ ਵਸਤਾਂ ਦੀ ਸਮਗਲਿੰਗ ਵਾਸਤੇ ਵੀ ਕਾਰੀਡੋਰ ਬਣਾਉਣਾ ਪਵੇਗਾ। ਗੀਫੀਊਜੀ ਜਾਂ ਰੂਪੋਸ਼ ਹੁੰਦਿਆਂ ਵੀ ਉਨ੍ਹਾਂ ਲੋਕਾਂ ਦਾ ਰਹਿਣ ਸਹਿਣ ਬਦਲ ਜਾਂਦਾ ਹੈ ਤਾਂ ਅੰਤਮ ਰੂਪ ਵਿਚ ਉਨ੍ਹਾ ਵਲੋਂ ਅਪਣਾਇਆ ਰਾਜਸੀ ਮੰਤਵ ਇਕ ਢਕੋਂਸਲਾ ਬਣਕੇ ਰਹਿ ਜਾਂਦਾ ਹੈ ਅਤੇ ਅਸਲ ਕਿੱਤਾ ਸਮਗਲਿੰਗ ਬਣ ਜਾਂਦਾ ਹੈ ਅਤੇ ਹਥਿਆਰ ਉਨ੍ਹਾਂ ਕੋਲ ਹੁੰਦੇ ਹੀ ਹਨ। ਜਿਹੜੀ ਵੀ ਤਾਕਤ ਉਨ੍ਹਾਂ ਦੇ ਕਿੱਤੇ ਵਿਚ ਟੰਗ ਅੜਾਵੇਗੀ ਉਹ ਉਸ ਦੇ ਹੀ ਵਿਰੁਧ ਹਥਿਆਰਾਂ ਦੀ ਵਰਤੋਂ ਕਰਨਗੇ। ਜਦੋਂ ਪਾਕਿਸਤਾਨ ਇਹ ਕਹਿੰਦਾ ਹੈ ਕਿ ਰੂਸੀਆਂ ਦੇ ਚਲੇ ਜਾਣ ਨਾਲ ਅਫਗਾਨਿਸਤਾਨ ਵਿਚ ਘਰੇਲੂ ਜੰਗ ਹੋ ਜਾਵੇਗੀ ਤਾਂ ਉਸ ਦਾ ਅਸਲ ਮਤਲਬ ਇਹ ਹੈ ਕਿ ਜਿਹੜੇ ਹਥਿਆਰ ਅੱਜ ਰੂਸ ਵਿਰੁਧ ਵਰਤੇ ਜਾਂਦੇ ਹਨ ਉਹ ਪਾਕਿਸਤਾਨ ਦੀ ਵਸੋਂ ਵਿਰੁੱਧ ਵਰਤੇ ਜਾਣਗੇ ਕਿਉਂਕਿ ਰਿਫੀਊਜੀਆਂ ਵਿਚੋਂ ਤਕਰੀਬਨ ੬੦ ਫੀਸਦੀ ਅਫਗਾਨ ਵਾਪਸ ਨਹੀਂ ਮੁੜਨ ਲੱਗੇ। ਅਜੇਹਾ ਕਾਰਨਾਮਾ ਤਾਮਿਲ ਰੀਫੀਊਜੀ ਤਾਮਿਲਨਾਡੂ ਦੇ ਤਾਮਿਲਾਂ ਵਿਰੁਧ ਹਥਿਆਰ ਵਰਤਕੇ ਕਰ ਚੁਕੇ ਹਨ। ਉਹ ਉਹ ਜਿਹੋ ਜਹੀ ਵਧੀਆ ਜ਼ਿੰਦਗੀ ਏਥੇ ਗੁਜ਼ਾਰ ਰਹੇ ਹਨ ਉਹੋ ਜਹੀ ਅਫਗਾਨਿਸਤਾਨ ਵਾਪਸ ਜਾ ਕੇ ਨਹੀਂ ਲਭਣੀ।

ਦੂਜਾ, ਅਮਰੀਕਾ ਅਤੇ ਪਾਕਿਸਤਾਨ ਵਲੋਂ ਰੂਸੀਆਂ ਦੇ ਅਫਗਾਨਿਸਤਾਨ ਵਿਚੋਂ ਚਲੇ ਜਾਣ ਵਿਰੁਧ ਸਟੈਂਡ ਲੈਣ ਦਾ ਕਾਰਨ ਇਹ ਵੀ ਹੈ ਕਿ ਪਾਕਿਸਤਾਨ ਨੂੰ ਪ੍ਰਮਾਣੂ ਸ਼ਕਤੀ ਬਨਾਉਣ ਵਿਚ ਸਹਾਇਤਾ ਕਰਨ ਅਤੇ ਨਵੀਨ ਹਥਿਆਰਾਂ ਦੀ ਸਪਲਾਈ ਕਰਨ ਲਈ ਅਮਰੀਕਾ ਕੋਲ ਕੋਈ ਬਹਾਨਾ ਨਹੀਂ ਰਹਿ ਜਾਂਦਾ। ਇਸ ਸਾਰੇ ਖਿਤੇ ਵਿਚ ਪਾਕਿਸਤਾਨ ਨੂੰ ਇਕ ਬਲਵਾਨ ਸ਼ਕਤੀ ਬਣਾਕੇ ਰਖਣਾ ਅਮਰੀਕਾ ਦੀ ਸੰਸਾਰ ਵਿਆਪੀ ਫੌਜੀ ਨੀਤੀ ਲਈ ਬੜਾ ਜ਼ਰੂਰੀ ਹੈ। ਅਫਗਾਨਿ-ਸਤਾਨ ਦੀ ਕਮਜ਼ੋਰ ਸਰਕਾਰ ਦੇ ਮੁਕਾਬਲੇ ਲਈ ਪਾਕਿਸਤਾਨੀ ਹਥਿਆਰ ਖਰੀਦਣ ਨੂੰ ਕਦੇ ਵੀ ਠੀਕ ਨਹੀਂ ਠਹਿਰਾ ਸਕਦੇ ਉਸਦੇ ਪੂਰਬੀ ਬਾਰਡਰ ਉਤੇ ਏਸ਼ੀਆ ਦੀ ਬਲ਼ਵਾਨ ਫੌਜੀ ਸ਼ਕਤੀ ਬੈਠੀ ਹੈ ਜਿਸ ਨਾਲ ਚਿੰਜੜੀ ਛੇੜੀ ਰਖਣਾ ਪਾਕਿਸਤਾਨ ਦੀ ਨੀਤੀ ਦਾ ਹਿੱਸਾ ਬਣ ਸਕਦਾ ਹੈ। ਭਾਰਤ ਨੂੰ ਇਸ ਪ੍ਰਤੀ ਅਤਿਅੰਤ ਚੌਕਸੀ ਦੀ ਲੋੜ ਹੈ।

---

# ਤਾਸ਼ਕੰਦ ਵਿਚ

—ਜਗਦੀਸ਼ ਸਿੰਘ

...ਉਪ ਰਾਜਦੂਤ ਦੇ ਜਾਣ ਬਾਅਦ ਅਸੀਂ ਅੰਦਰ ਵਡੇ ਹਾਲ ਵਿਚ ਦਾਖਲ ਹੋਏ। ਕੁਝ ਭਾਰਤੀ ਵਿਦਿਆਰਥੀਆਂ ਨੇ ਸਾਡਾ ਸਵਾਗਤ ਕੀਤਾ। ਬਹੁਤ ਸਾਰੇ ਪੰਜਾਬ ਤੋਂ ਸਨ। ਕਈ ਪ੍ਰਕਾਰ ਦੀਆਂ ਗੱਲਾਂ ਹੁੰਦੀਆਂ ਰਹੀਆਂ। ਪਤਾ ਲਗਾ ਕਿ ਸੋਵੀਅਤ ਯੂਨੀਅਨ ਵਿਚ ਜੋੜਿਆਂ ਦੇ ਤਲਾਕ ਬਹੁਤ ਹੁੰਦੇ ਹਨ। ਹੁਣ ਘੱਟ ਕੇ ੨੫ ਪ੍ਰਤੀ ਸੈਂਕੜਾ ਰਹਿ ਗਏ ਹਨ। ਹਰ ਚੌਥੇ ਘਰ ਤਲਾਕ ਹੁੰਦਾ ਸੁਣ ਕੇ ਅਸੀਂ ਚੌਂਕ ਗਏ। ਵਿਦਿਆਰਥੀਆਂ ਇਹ ਵੀ ਦਸਿਆ ਕਿ ਕਾਮਰੇਡ ਗੋਰਬਾਚੇਵ ਦੀ ਖੁਲ ਦਿਲੀ ਵਾਲੀ ਪਾਲਸੀ ਬਹੁਤ ਪਸੰਦ ਕੀਤੀ ਜਾ ਰਹੀ ਹੈ। ਹੁਣ ਇਹਨਾਂ ਇਜਾਜ਼ਤ ਦੇ ਦਿੱਤੀ ਹੈ ਕਿ ਲੋਕ ਕਾਰਾਂ ਵੀ ਖਰੀਦ ਲੈਣ ਅਤੇ ਅਪਣੇ ਘਰਾਂ ਅਗਲੀ ਜ਼ਮੀਨ ਵਿਚ ਉਗਾਈ ਚੀਜ਼ ਨੂੰ ਮਾਰਕਿਟ ਵਿਚ ਪ੍ਰਾਈਵੇਟ ਤੋਰ ਤੇ ਵੀ ਵੇਚ ਲੈਣ। ਇਹਨਾਂ ਵਿਦਿਆਰਥੀਆਂ ਨੂੰ ਰੂਸ ਸਰਕਾਰ ਵਲੋਂ ਖਰਚਾ ਮਿਲਦਾ ਹੈ ਪੜ੍ਹਾਈ ਵੀ ਮੁਫਤ ਹੈ। ਅੱਜ ਇਹਨਾਂ ਦਾ ਸਾਲਾਨਾ ਦਿਵਸ ਸੀ। ਅੰਦਰ ਵਿਦਿਆਰਥੀ ਮੁੰਡੇ ਕੁੜੀਆਂ ਪੱਛਮੀ ਸੰਗੀਤ ਦੀਆਂ ਧੁਨਾਂ ਤੇ ਨੱਚ ਰਹੇ ਸਨ। ਇਹਨਾਂ ਨੇ ਸਾਨੂੰ ਵੀ ਨਾਚ ਵਿਚ ਸ਼ਾਮਲ ਹੋਣ ਲਈ ਪ੍ਰੇਰਿਆ ਪਰ ਕੋਈ ਮਾਈ ਦਾ ਲਾਲ ਨਾ ਨਿਤਰਿਆ। ਸਾਡੇ ਨਾਲ ਇਕ ਵਿਦਿਆਰਥੀ ਨੇ ਤੈ ਕੀਤਾ ਕਿ ਉਹ ਅਗਲੇ ਦਿਨ ਆਵੇਗਾ ਅਤੇ ਸਾਨੂੰ ਸ਼ਹਿਰ ਘੁਮਾ ਕੇ ਲਿਆਵੇਗਾ।

ਸਰਦੀ ਕਾਰਨ ਹੋਰ ਕਿਤੇ ਜਾਣ ਦਾ ਪ੍ਰੋਗਰਾਮ ਵਿਚੇ ਛੱਡ ਦਿਤਾ ਗਿਆ। ਵਾਪਸ ਹੋਟਲ ਆ ਕੇ ਬਿਸਤਰਿਆਂ ਦੇ ਨਿੱਘ ਵਿਚ ਮੈਂ ਤੇ ਸੈਣੀ ਸਾਹਿਬ ਦੇਰ ਤਕ ਜਲੰਧਰ ਦੀਆਂ ਅਤੇ ਤਾਸ਼ਕੰਦ ਦੀਆਂ ਗੱਲਾਂ ਕਰਦੇ ਰਹੇ। ਸਵੇਰ ਹੋਣ ਤੱਕ ਅਸੀਂ ਮੁੜ ਤਾਜ਼ਾ ਦਮ ਸਾਂ।

## ਜ਼ਮੀਨ ਵਿਚ ਰੇਲ

ਪਹਿਲੀ ਅਕਤੂਬਰ ਐਤਵਾਰ ਨੂੰ ਸਵੇਰ ਦਾ ਸਮਾਂ ਵੀ ਸਾਡਾ ਖਾਲੀ ਸੀ। ਸਾਡਾ ਜਤਨ ਸੀ ਕਿ ਕਿਸੇ ਮਸਜਿਦ ਵਿਚ ਜਾਇਆ ਜਾਵੇ ਪਰ ਰਾਤ ਦੇ ਜਿਹੜੇ ਵਿਦਿਆਰਥੀ ਨੇ ਸਾਨੂੰ ਘੁਮਾਉਣ ਦਾ ਵਾਇਦਾ ਕੀਤਾ ਸੀ ਉਹ ਨਾ ਬਹੁੜਿਆ। ਅੱਜ ਵਧੀਆ ਧੁੱਪ ਨਿਕਲ ਆਈ ਸੀ। ਧੁੱਪ ਇਥੋਂ ਦਾ ਪਿਆਰਾ ਤੋਹਫਾ ਹੈ। ਹੋਟਲ ਦੇ ਬਾਹਰ ਵਾਤਾਵਰਨ ਸੁਹਾਵਣਾ ਹੋ ਗਿਆ ਸੀ। ਬਹੁਤ ਸਾਰੇ ਯਾਤਰੂ ਬਾਹਰ ਵਿਸ਼ਾਲ ਸਿਹਨ ਵਿਚ ਵਿਚਰ ਰਹੇ ਸਨ, ਤਸਵੀਰਾਂ ਖਿਚ ਰਹੇ ਸਨ ਅਤੇ ਇਕ ਦੂਸਰੇ ਨੂੰ ਸੁਗਾਤਾਂ ਦੇ ਲੈ ਰਹੇ ਸਨ। ਵੱਖ ਵੱਖ ਇਲਾਕਿਆਂ ਤੇ ਦੇਸ਼ਾਂ ਚੋਂ ਆਏ ਲੋਕਾਂ ਨੂੰ ਮਿਲਦਿਆਂ ਗਿਲਦਿਆਂ ਅਸੀਂ ਪ੍ਰੋਗਰਾਮ ਬਣਾਇਆ ਕਿ ਚਲੋ ਜੇ ਮਸਜਿਦ ਨਹੀਂ ਤਾਂ ਧਰਤੀ ਹੇਠਲੀ ਰੇਲ ਗੱਡੀ ਦਾ ਸਫਰ ਕੀਤਾ ਜਾਵੇ। ਅਸੀਂ ਪੰਜ ਸੱਤ ਜਣੇ ਬਗੈਰ ਗਾਈਡ ਦੇ ਹੀ ਚਲ ਪਏ। ਨਾ ਬੋਲੀ ਦੀ ਸਮਝ ਨਾ ਲਿਪੀ ਦੀ ਪਛਾਣ। ਅੰਡਰ ਗਰਾਊਂਡ ਰੇਲ ਦਾ ਸਟੇਸ਼ਨ ਬਿਲਕੁਲ ਨੇੜੇ ਹੀ ਸੀ। ਬਾਹਰ ਧਰਤੀ ਹੇਠਲੇ ਰਾਹ 'ਚ ਵੱਡੇ ਨੋਟਾਂ ਤੇ ਸਿੱਕਿਆਂ ਦੀ ਭਾਣ ਦੇਣ ਵਾਲੇ ਕੁਝ ਲੋਕ ਬੈਠੇ ਸਨ। ਜਿੰਨੀ ਮਰਜ਼ੀ ਭਾਣ ਲੈ ਲਵੋ। ਸਟੇਸ਼ਨ ਦੇ ਦੁਆਰ ਨੂੰ ਅਸੀਂ ਕੁਝ ਦੇਰ ਅਜਨਬੀਆਂ ਵਾਂਗ ਦੇਖਿਆ। ਇਕ ਕਤਾਰ ਵਿਚ ਪੰਜ ਸੱਤ ਮਸ਼ੀਨਾਂ ਲਗੀਆਂ ਸਨ। ਇਹਨਾਂ ਵਿਚ ਪੰਜ ਕੋਪਿਕ ਦਾ ਸਿੱਕਾ ਪਾਉਣ ਨਾਲ ਹਰੀ ਬੱਤੀ ਜਗ ਪੈਂਦੀ ਸੀ ਤੇ ਆਦਮੀ ਉਸ ਰਾਹ ਤੋਂ ਅੰਦਰ ਚਲਾ ਜਾਂਦਾ ਸੀ। ਅਸੀਂ ਗਹੁ ਨਾਲ ਨਹੀਂ ਸੀ ਵੇਖਿਆ ਕਿ ਇਕ ਸਿਰੇ ਤੇ ਇਕ ਔਰਤ ਕੁਝ ਨਿਗਰਾਨੀ ਰੱਖ ਰਹੀ ਸੀ। ਬਹੁਤ ਸਾਰੀ ਜਨਤਾ ਕਾਹਲੀ ਕਾਹਲੀ ਵਿਚ ਅੰਦਰ ਜਾ ਰਹੀ ਸੀ ਅਤੇ ਇਕ ਪਾਸਿਓਂ ਬਾਹਰ ਆ ਰਹੀ ਸੀ। ਅਸੀਂ ਇਕ ਪਾਸਿਓਂ ਜਿਧਰ ਭੀੜ ਘੱਟ ਸੀ ਅੰਦਰ ਨੂੰ ਹੋਣ ਲਗੇ ਤਾਂ ਇਕ ਆਦਮੀ ਨੇ ਇਸ਼ਾਰਾ ਕੀਤਾ ਕਿ ਦੂਸਰੇ ਪਾਸਿਓਂ ਆਵੋ। ਅਸੀਂ ਸਮਝ ਗਏ ਕਿ ਅਸੀਂ ਬਾਹਰ ਨਿਕਲਣ ਵਾਲੇ ਪਾਸਿਓਂ ਗਲਤ ਤੋਰ ਤੇ ਅੰਦਰ ਜਾ ਰਹੇ ਹਾਂ। ਵਾਪਸ ਠੀਕ ਥਾਂ ਤੋਂ ਪਰਵੇਸ਼ ਕਰਨ ਲਗੇ ਤਾਂ ਸਾਡੇ ਕੋਲ ਪੰਜ ਕੋਪਿਕ ਦੇ ਸਿੱਕਿਆਂ ਦੀ ਥੋੜ ਸੀ। ਡਿਊਟੀ ਤੇ ਹਾਜ਼ਰ ਇਸਤਰੀ ਨੇ ਇਸ਼ਾਰਾ ਕੀਤਾ ਤਾਂ ਕੰਧ ਨਾਲ ਪੰਜ ਕੋਪਿਕਾਂ ਦਾ ਭਾਣ ਦੇਣ ਵਾਲੇ ਕੁਝ ਹੋਰ ਯੰਤਰ ਸਨ। ਭਾਵ ਮਸ਼ੀਨ ਵਿਚ ਵਡੇ ਸਿੱਕੇ ਪਾਵੋ ਤੇ ਛੋਟੇ ਲੈ ਲਵੋ। ਕੋਈ ਮਸ਼ੀਨ ਰੂਬਲ ਦੇ ਸਿੱਕੇ ਬਣਾਉਂਦੀ ਸੀ ਕੋਈ ਪੰਜਾਹ ਕੂਪਕਾਂ ਨੂੰ ਭੰਨਦੀ ਸੀ ਕੋਈ ਵੀਹਾਂ ਨੂੰ। ਇਵੇਂ ਜਿਵੇਂ ਕੋਈ ਪੰਜਾਹ ਪੈਸਿਆਂ ਦੀਆਂ ਪੰਜੀਆਂ ਬਨਾਉਂਦੀ ਹੋਵੇ ਤੇ ਕੋਈ ਪਚੀ ਪੈਸੇ ਦੀਆਂ। ਉਥੋਂ ਭਾਨ ਲੈ ਕੇ ਅਸੀਂ ਸਾਰਿਆਂ ਜਣਿਆਂ ਨੇ ਪੰਜ ਪੰਜ ਕੋਂਪਿਕ ਦਾ ਸਿੱਕਾ ਪਰਵੇਸ਼ ਵਾਲੀ ਮਸ਼ੀਨ ਵਿਚ ਪਾਇਆ। ਲਾਲ ਬੱਤੀ ਦੀ ਥਾਂ ਹਰੀ ਬੱਤੀ ਹੋ ਗਈ। ਮਸ਼ੀਨ ਨੇ ਰਸਤਾ ਦੇ ਦਿਤਾ ਅਤੇ ਅਸੀਂ ਪਰਵੇਸ਼ ਕਰ ਗਏ। ਇਕ ਬਹੁਤ ਵਡੇ ਪਟੇ ਤੇ ਚਲਦੀਆਂ ਪੌੜੀਆਂ ਤੇ ਖਲੋਕੇ ਅਸੀਂ ਸਰਕਦੇ ਸਰਕਦੇ ੭੦-੮੦ ਫੁੱਟ ਹੇਠ ਜ਼ਮੀਨ ਵਿਚ ਚਲੇ ਗਏ। ਜਿਥੇ ਸ਼ਾਨਦਾਰ ਰੇਲਵੇ ਸਟੇਸ਼ਨ ਸੀ।

ਇਹ ਰੇਲਵੇ ਸਟੇਸ਼ਨ ਸੁਰੰਗ ਵਿਚ ਹੀ ਬਣਿਆ ਸੀ। ਲਾਈਨਾਂ ਦੇ ਦੋ ਰਸਤੇ ਸਨ। ਇਕ ਪਾਸਿਓਂ ਗੱਡੀਆਂ ਆ ਰਹੀਆਂ ਸਨ ਦੂਸਰੇ ਟਰੈਕ ਤੇ ਜਾ ਰਹੀਆਂ ਸਨ। ਅਸੀਂ ਕੁਝ

ਿਚਰ ਖੜੇ ਹੋ ਕੇ ਦੇਖਿਆ ਕਿ ਗੱਡੀਆਂ ਮਿੰਟ ਦੋ ਮਿੰਟ ਬਾਅਦ ਹੀ ਆ ਜਾਂਦੀਆਂ ਸਨ । ਰੇਲ ਮਾਰਗ ਦੇ ਨਕਸ਼ੇ ਸਟੇਸ਼ਨ ਤੇ ਵੀ ਲਗੇ ਸਨ ਪਰ ਭਾਸ਼ਾ ਅਤੇ ਲਿਪੀ ਰੂਸੀ ਸੀ । ਰੂਸੀ ਲਿਪੀ ਰੋਮਨ ਲਿਪੀ ਨਾਲੋਂ ਕੁਝ ਵਖਰੀ ਹੈ । ਅਸੀਂ ਅਪਣੇ ਖੱਬੇ ਹੱਥ ਆਈ ਇਕ ਰੇਲ ਵਿਚ ਸਵਾਰ ਹੋ ਗਏ । ਸਾਡੇ ਖੜੇ ਹੁੰਦਿਆਂ ਹੀ ਰੇਲ ਚਲ ਪਈ । ਅੰਦਰ ਸੀਟਾਂ ਤੇ ਬਹੁਤੀਆਂ ਸਵਾਰੀਆਂ ਬੈਠੀਆਂ ਸਨ ਕੁਝ ਖੜੀਆਂ ਵੀ ਸਨ । ਅੰਦਰੋਂ ਰੇਲ ਡੱਬਾ ਬਿਲਕੁਲ ਬੰਦ ਸੀ । ਜ਼ਰਾ ਕੁ ਹਵਾ ਵੀ ਨਹੀਂ ਸੀ ਬਾਹਰੋਂ ਅੰਦਰ ਆਉਂਦੀ । ਰੇਲ ਬਹੁਤ ਤੇਜ਼ ਗਤੀ ਨਾਲ ਚਲ ਰਹੀ ਸੀ । ਰੇਲ ਦੇ ਡੱਬੇ ਅੰਦਰ ਰੇਲ ਮਾਰਗ ਦਾ ਨਕਸ਼ਾ ਬਣਿਆ ਹੋਇਆ ਸੀ । ਥੋਹੜੀ ਦੇਰ ਬਾਅਦ ਹੀ ਅਗਲੇ ਸਟੇਸ਼ਨ ਤੇ ਰੇਲ ਰੁਕੀ । ਅਸਾਂ ਬਾਹਰ ਵੇਖਿਆ ਸਟੇਸ਼ਨ ਦਾ ਨਾਮ ਬਹੁਤ ਥਾਈਂ ਲਿਖਿਆ ਹੋਇਆ ਸੀ । ਇਹ ਹੀ ਨਾਮ ਅੰਦਰ ਨਕਸ਼ੇ ਤੇ ਸੀ । ਅਸੀਂ ਅੱਖਰਾਂ ਦੀ ਸ਼ਕਲ ਮੇਲ ਮੇਲ ਕੇ ਤਸਲੀ ਕੀਤੀ ਕਿ ਅਸੀਂ ਇਵੇਂ ਗੁਜ਼ਾਰਾ ਕਰ ਲਵਾਂਗੇ । ਇਸ ਤਰ੍ਹਾਂ ਅਸੀਂ ਅਪਣੇ ਚਲਣ ਵਾਲੇ ਸਟੇਸ਼ਨ ਤੋਂ ਦੂਜੀ ਦਾ ਅੰਦਾਜ਼ਾ ਲਾ ਸਕਾਂਗੇ । ਸਾਨੂੰ ਇਵੇਂ ਨਕਸ਼ੇ ਵਾਚਦਿਆਂ ਵੇਖ ਕੇ ਸਥਾਨਕ ਯਾਤਰੀ ਪ੍ਰਸੰਨਤਾ ਨਾਲ ਵੇਖਦੇ ਕੁਝ ਮੁਸਕਰਾਉਂਦੇ । ਸਟੇਸ਼ਨ ਤੇ ਪੱਥਰ ਦੀਆਂ ਦੀਵਾਰਾਂ ਵਿਚ ਬੁੱਤ ਵੀ ਬਣੇ ਹੋਏ ਸਨ । ਖੂਬਸੂਰਤੀ ਅਤੇ ਸਫਾਈ ਦਾ ਖਾਸ ਖਿਆਲ ਰਖਿਆ ਹੋਇਆ ਸੀ । ਥੋਹੜਾ ਰੁਕ ਕੇ ਰੇਲ ਫਿਰ ਚਲ ਪਈ । ਅਗਲੇ ਸਟੇਸ਼ਨ ਤੇ ਅਸੀਂ ਉਤਰ ਗਏ । ਬੱਸ ਅੱਧੇ ਕੁ ਮਿੰਟ ਵਿਚ ਕੁਲ ਸਵਾਰੀ ਰੇਲ ਤੋਂ ਬਾਹਰ ਆ ਗਈ । ਵੱਡੇ ਵੱਡੇ ਦਰਵਾਜ਼ੇ ਅਪਣੇ ਆਪ ਖੁਲਦੇ ਸਨ। ਪਹਿਲੀਆਂ ਸਵਾਰੀਆਂ ਬਾਹਰ ਆਉਂਦਿਆਂ ਹੀ ਹੋਰ ਚੜ੍ਹ ਜਾਂਦੀਆਂ ਸਨ । ਸਾਡੇ ਖਲੋਤਿਆਂ ਹੀ ਗੱਡੀ ਚਲੀ ਗਈ । ਪਲੇਟਫਾਰਮ ਤੇ ਬਹੁਤ ਹਜੂਮ ਹੋ ਗਿਆ । ਮਨੁੱਖਾਂ ਦੇ ਇਸ ਵਗਦੇ ਦਰਿਆ ਵਿਚ ਅਸੀਂ ਵੀ ਤਰਦੇ ਜਾ ਰਹੇ ਸਾਂ । ਮੁੜ ਉਪਰ ਨੂੰ ਸਵੈਚਾਲਕ ਪੌੜੀਆਂ ਤੇ ਖਲੋ ਕੇ ਅਸੀਂ ਉਪਰ ਦੇ ਉਪਰ ਚਲੇ ਗਏ ਅਤੇ ਅੰਤ ਸਟੇਸ਼ਨ ਤੋਂ ਬਾਹਰ ਆ ਗਏ । ਕੋਈ ਕਿਸੇ ਦੀ ਚੈਕਿੰਗ ਨਹੀਂ ਹੋਈ । ਜਦੋਂ ਕਿਸੇ ਕੋਲ ਟਿਕਟ ਹੀ ਨਹੀਂ ਤਾਂ ਚੈਕਿੰਗ ਕਾਹਦੀ ਹੋਣੀ ਸੀ । ਸਟੇਸ਼ਨ ਤੋਂ ਬਾਹਰ ਹੁੰਦਿਆਂ ਹੀ ਸਾਡੇ ਪੰਜ ਕੋਪਕ ਖਤਮ ਹੋ ਗਏ ਸਨ । ਉਂਜ ਭਾਵੇਂ ਇਹਨਾਂ ਪੰਜ ਪੈਸਿਆਂ ਨਾਲ ਵੀਹ ਸਟੇਸ਼ਨ ਫਿਰ ਆਉਂਦੇ ।

ਬਾਹਰ ਨਿਕਲਕੇ ਅਸੀਂ ਵੇਖਿਆ ਕਿ ਅਸੀਂ ਟੀ.ਵੀ. ਟਾਵਰ ਦੇ ਕੋਲ ਪਹੁੰਚ ਗਏ ਹਾਂ । ਅਗੇ ਹੋਰ ਵੀ ਹਿੰਦੁਸਤਾਨੀ ਸੰਗਤਾਂ ਉਥੇ ਪਹਿਲਾਂ ਹੀ ਪੁਜੀਆਂ ਹੋਈਆਂ ਸਨ । ਕੁਝ ਦੁਕਾਨਾਂ ਖਾਣ ਪੀਣ ਦੀਆਂ ਅਤੇ ਕੁਝ ਸੁਗਾਤਾਂ ਵੇਚਣ ਵਾਲੀਆਂ ਸਨ । ਬੈਜ, ਝੰਡੇ, ਚਾਬੀਆਂ ਦੇ ਰਿੰਗ, ਤਾਸ਼ਾਂ, ਤਸਵੀਰਾਂ, ਕਾਰਡ, ਅਖਬਾਰਾਂ ਆਦਿ...।

ਕੁਝ ਦੇਰ ਸੜਕਾਂ ਤੇ ਆਵਾਗਵਨ ਭਰਮਨ ਬਾਦ ਅਸੀਂ ਵਾਪਸ ਮੁੜੇ । ਮੁੜ ਪੰਜ ਕੋਪਕ ਮਸ਼ੀਨ ਵਿਚ ਹਰ ਜਣੇ ਨੇ ਪਾਏ ਅਤੇ ਖਾਸ ਖਿਆਲ ਰਖਿਆ ਗਿਆ ਕਿ ਅਸੀਂ ਉਸ ਗੱਡੀ ਤੇ ਚੜ੍ਹਨਾ ਹੈ ਜਿਹੜੀ ਵਾਪਸ ਜਾ ਰਹੀ ਹੋਵੇ । ਚੱਕਰਾਂ ਵਿਚ ਬੰਦਾ ਭੁਲ ਵੀ ਜਾਂਦਾ ਸੀ ਕਿ ਕਿਹੜੀ ਦਿਸ਼ਾ ਵਲੋਂ ਆਏ ਸੀ । ਵਾਪਸੀ ਰੇਲ ਅਸੀਂ ਠੀਕ ਫੜ ਲਈ । ਉਸੇ ਤਰ੍ਹਾਂ ਅਸੀਂ ਚਾਰਟ ਮੇਲਦੇ ਮੁੜ ਟਿਕਾਣੇ ਵਾਲੇ ਸਟੇਸ਼ਨ ਤੋਂ ਬਾਹਰ ਆ ਗਏ । ਬਾਹਰ ਸੜਕਾਂ ਤੇ ਆਵਾਜਾਈ ਦਾ ਰਸ਼ ਜਿਹੜਾ ਘੱਟ ਸੀ ਉਸ ਦੀ ਸਮਝ ਆ ਗਈ ਸੀ । ਸਾਰੀ ਜੰਤਾ ਤਾਂ ਜ਼ਮੀਨ ਦੋਜ਼ ਰੇਲ ਤੇ ਸਫਰ ਕਰਦੀ ਸੀ ।

ਸ਼ਾਮ ਨੂੰ ਅਸੀ ਗਾਈਡਾਂ ਨਾਲ ਘੁੰਮਣ ਗਏ । ਕੁਝ ਬੱਸਾਂ ਨੇ ਅਜਾਇਬ ਘਰ ਜਾਣਾ ਸੀ ਅਤੇ ਕੁਝ ਨੇ ਸੋਵੀਅਤ ਯੂਨੀਅਨ ਦੀ ਆਰਥਕ ਪ੍ਰਗਤੀ ਦੀ ਨੁਮਾਇਸ਼ ਦਿਖਾਉਣ । ਅਸੀਂ ਨੁਮਾਇਸ਼ ਜਾਣ ਦੀ ਚੋਣ ਕੀਤੀ । ਸਾਡੀ ਗਾਈਡ ਇਕ ਨੌਜਵਾਨ ਉਜ਼ਬੇਕੀ ਲੜਕੀ ਸੀ । ਉਸ ਨੇ ਬੱਸ ਵਿਚ ਆਪਣਾ ਅਤੇ ਜਿਥੇ ਜਾ ਰਹੇ ਸਾਂ ਉਸ ਥਾਂ ਦਾ ਪਰੀਚੈ ਦਿਤਾ । ਨੁਮਾਇਸ਼ ਸਥਾਨ ਬਹੁਤ ਵੱਡੀ ਜਗਹ ਤੇ ਪੱਕਾ ਕੰਕਰੀਟ ਦਾ ਬਣਿਆ ਸੀ । ਦੂਰ ਬੱਸਾਂ ਖੜੀਆਂ ਕੀਤੀਆਂ ਗਈਆਂ । ਸਾਡੀ ਗਾਈਡ ਕੁੜੀ ਪੁਲਾਂਘਾਂ ਭਰਦੀ ਸਭ ਤੋਂ ਅਗੇ ਚਲੀ ਜਾ ਰਹੀ ਸੀ । ਉਸਦੇ ਨਾਲ ਕਦਮ ਮਿਲਾਕੇ ਚਲਣਾ ਬਹੁਤ ਔਖਾ ਸੀ । ਉਹ ਸਿੱਧੀ ਤੁਰੀ ਜਾ ਰਹੀ ਸੀ ਸਾਡੇ ਬੰਦੇ ਦੌੜ ਰਹੇ ਸਨ । ਮੈਂ ਜਤਨ ਨਾਲ ਜਾ ਕੇ ਨੁਮਾਇਸ਼ ਬਾਰੇ ਕੁਝ ਸਵਾਲ ਪੁਛੇ । ਉਹ ਛੇਤੀ ਨਾਲ ਗੱਲ ਮੁਕਾ ਕੇ ਫੇਰ ਅਗੇ ਚਲੀ ਗਈ । ......ਇਕ ਭਦਰ ਪੁਰਸ਼ ਮੇਰੇ ਕੋਲ ਹੱਫਿਆ ਹੋਇਆ ਆਇਆ । ਉਸ ਨੇ ਜਿਹੜੀ ਗੱਲ ਕਹੀ, ਮੈਨੂੰ ਸ਼ਰਮ ਅਤੇ ਗੁੱਸਾ ਇਕੱਠੇ ਆ ਗਏ । ਇਹ ਸੱਜਣ ਬੰਬਈ ਢੰਗ ਦੀਆਂ ਫਿਲਮਾਂ ਚੋਂ ਪੰਜਾਬੀ ਮੁਹਾਵਰੇ ਦੀ ਨਕਲ ਕਰਦਾ ਕਹਿਣ ਲਗਾ, "ਕਿਉਂ ਸਰਦਾਰ ਜੀ, ਕੁੜੀ ਫੱਸ ਗਈ" । ਮੈਂ ਕਦੀ ਉਹਦੇ ਵਲ ਵੇਖਾਂ ਕਦੀ ਆਪਣੀ ਵੇਸ ਭੂਸ਼ਾ ਵਲ । ਕੋਈ ਜੁਆਨ ਮੁੰਡਾ ਕਹਿੰਦਾ ਤਾਂ ਹੋਰ ਗੱਲ ਸੀ । ਮੈਂ ਉਸ ਅਧਖੜ ਨੂੰ ਗੁਸੇ ਨਾਲ ਕਿਹਾ "ਮਿਸਟਰ ! ਕੁੜੀ ਤਾਂ ਤੇਰੀ ਧੀ ਲਗਦੀ ਏ...ਅਤੇ ਮੇਰੀ ਵੀ" । ਉਹ ਸੱਜਣ ਬਹੁਤ ਕੱਚਾ ਜਿਹਾ ਹੋ ਗਿਆ । ਮੈਂ ਕਿਹਾ ਭਾਈ ਜਾਨ ਅਜੇ ਤਾਂ ਤੁਸੀਂ ਸਫਰ ਤੇ ਚੜ੍ਹੇ ਹੋ ਜ਼ਰਾ ਸੰਭਲਕੇ ਰਹਿਣਾ ।

ਨੁਮਾਇਸ਼ ਦੀਆਂ ਪੌੜੀਆਂ ਦੇ ਉਤਲੇ ਡੰਡੇ ਤੇ ਜਾ ਕੇ ਸਾਡੀ ਬੱਸ ਵਾਲੀ ਗਾਈਡ ਕੁੜੀ ਨੇ ਉਥੋਂ ਦੀ ਹੋਰ ਗਾਈਡ ਨੂੰ ਕਾਰਜ ਸੌਂਪ ਦਿਤਾ । ਇਹ ਨਵੀਂ ਗਾਈਡ ਸਭ ਕੁਝ ਕਾਪੀ



ਤਾਸ਼ਕੰਦ ਦੇ ਲੈਨਿਨ ਸੁਕੇਅਰ ਵਿਚ ਖੜੇ ਸ: ਅਮਰ ਸਿੰਘ ਪਤਰਕਾਰ (ਮੋਗਾ), ਜਗਦੀਸ਼ ਸਿੰਘ ਸੰਪਾਦਕ ਵਰਿਆਮ ਅਤੇ ਸ੍ਰੀ ਜੈ ਕਿਸ਼ਨ ਸੈਣੀ ਕਾਂਗਰਸੀ ਨੇਤਾ। ਪਿਛੇ ਲੈਨਿਨ ਦਾ ਕੁਬੇਰੀ ਬੁਤ ਦਿਖਾਈ ਦੇ ਰਿਹਾ ਹੈ।

ਤੋਂ ਪੜ੍ਹਕੇ ਦੱਸਦੀ ਸੀ। ਪੱਕੇ ਮੰਡਪਾਂ ਵਿਚ ਖਿਲਰੀ ਇਹ ਨੁਮਾਇਸ਼ ਸੋਵੀਅਤ ਯੂਨੀਅਨ ਦੀ ਆਰਥਕ ਤਰੱਕੀ ਬਾਰੇ, ਇਸ ਦੀ ਇੰਡਸਟਰੀ, ਬਿਉਪਾਰ ਬਾਰੇ ਹਰ ਤਰ੍ਹਾਂ ਦੀ ਉਨਤੀ ਦੀ ਮੂੰਹ ਬੋਲਦੀ ਤਸਵੀਰ ਸੀ। ਕਲਾਮਈ ਢੰਗ ਨਾਲ ਸਜਾਈ ਇਹ ਨੁਮਾਇਸ਼ ਕਾਫੀ ਆਕਰਸ਼ਨ ਰਖਦੀ ਸੀ। ਗਰੁਪਾਂ ਦੇ ਗਰੁਪ ਇਸ ਨੂੰ ਵੇਖ ਰਹੇ ਸਨ ਅਤੇ ਦਰਜਨਾਂ ਗਾਈਡ ਕੁੜੀਆਂ ਮੁੰਡੇ ਸਮਝਾ ਰਹੇ ਸਨ।

### ਆਰਥਕ ਤਰੱਕੀ ਦੀ ਨੁਮਾਇਸ਼

"...ਇਹ ਨੁਮਾਇਸ਼ ੧੯੬੪ ਈ:ਵਿਚ ਖੋਹਲੀ ਗਈ ਸੀ ਉਜ਼ਬੇਕਸਤਾਨ ਕਮਿਉਨਿਸਟ ਪਾਰਟੀ ਦੀ ੪੦ਵੀਂ ਵਰ੍ਹੇਗੰਢ ਦੇ ਮੌਕੇ ਤੇ। ਇਸ ਦੇ ਛੇ ਦਰਸ਼ਕ ਮੰਡਪ(ਪੈਵਿਲੀਅਨ) ਹਨ ਅਤੇ ਸੱਤਵਾਂ ਉਸਾਰੀ ਅਧੀਨ ਹੈ। ਇਸ ਗਣਰਾਜ ਦਾ ਝੰਡਾ ਲਾਲ, ਨੀਲਾ ਅਤੇ ਚਿੱਟਾ ਹੈ। ਇਸ ਦਾ ਆਪਣਾ ਵਿਧਾਨ ਵੀ ਹੈ। ਇਥੇ ਸਵਾ ਸੌ ਉਦਯੋਗ ਹਨ, ਉਜ਼ਬੇਕਸਤਾਨ ਵਿਚ ਛੋਟੇ ਮੋਟੇ ੬੦੦ ਦਰਿਆ ਹਨ ਪਰ ਇਹਨਾ ਵਿਚੋਂ ਕੇਵਲ ਦੋ ਹੀ ਅਰਬ ਸਾਗਰ ਵਿਚ ਪੁਜਦੇ ਹਨ ਬਾਕੀਆਂ ਨੂੰ ਰੇਤ ਰਾਹ ਵਿਚ ਹੀ ਜੀਰ ਲੈਂਦੀ ਹੈ।" ਉਪ੍ਰੋਕਤ ਗੱਲਾਂ ਸਾਡੀ ਨੁਮਾਇਸ਼ ਵਾਲੀ ਗਾਈਡ ਨੇ ਦਸੀਆਂ। ਸੋਵੀਅਤ ਉਜ਼ਬੇਕਿਸਤਾਨ ਦੀ ਤਰੱਕੀ ਨੂੰ ਦਰਸਾਉਂਦੀਆਂ ਤਸਵੀਰਾਂ, ਮਾਡਲ ਅਤੇ ਵਸਤੂਆਂ ਕਲਾ ਪੂਰਬਕ ਸਜਾਈਆਂ ਹੋਈਆਂ ਸਨ। ਸਾਇੰਸ, ਕਲਾ ਸਭਿਆਚਾਰ ਦੀ ਭਰਪੂਰਤਾ ਦਰਸਾਉਂਦੀਆਂ ਸਨ। ਖੇਤਾਂ ਵਿਚ ਕੰਮ ਕਰਦੇ ਮਜ਼ਦੂਰਾਂ ਤੋਂ ਲੈ ਕੇ ਟੈਲੀਵੀਯਨ ਦੀ ਤਿਆਰੀ ਤਕ ਦਰਸਾਈ ਗਈ ਸੀ। ਭਾਰਤੀ ਫਿਲਮੀ ਹਸਤੀਆਂ ਦੀਆਂ ਵੀ ਤਸਵੀਰਾਂ ਸਨ। ਇਹ ਭਾਰਤੀ-ਰੂਸੀ ਸਾਂਝੀ ਫਿਲਮ ਦੀਆਂ ਤਸਵੀਰਾਂ ਸਨ। ਇਹਨਾਂ ਨੂੰ ਵੇਖ ਮੈਂਬਰਾਂ ਵਿਚ ਕੁਝ ਵਿਸ਼ੇਸ਼ ਹਲਚਲ ਜਿਹੀ ਆਈ।

ਅਸੀਂ ਸੋਵੀਅਤ ਲੋਕਾਂ, ਇਹਨਾਂ ਦੇ ਰਸਮੋ-ਰਿਵਾਜ ਇਹਨਾਂ ਦੀ ਰਹਿਣੀ ਬਹਿਣੀ ਬਾਰੇ ਗੱਲ ਬਾਤ ਕਰਨਾ ਚਾਹੁੰਦੇ ਸਾਂ। ਗਾਈਡ ਲੜਕੀ ਦਸਤਾਵੇਜ਼ੀ ਗੱਲਾਂ ਕਾਪੀ ਤੋਂ ਪੜ੍ਹਕੇ ਸੁਣਾ ਰਹੀ ਸੀ। ਬਹੁਤ ਸਾਰੇ ਲੋਕਾਂ ਨੇ ਇਕੱਠਿਆਂ ਹੋ ਕੇ ਪੁਛਿਆ ਮੈਡਮ ਅਸੀਂ ਕੁਝ ਗੱਲਾਂ ਪੁਛਣੀਆਂ ਚਾਹੁੰਦੇ ਹਾਂ ਉਹ ਹੱਸ ਛੱਡਦੀ ਹੈ। ਲੋਕ ਪੁਛਦੇ ਹਨ

? ਸ਼ਾਦੀਆਂ ਦਾ ਤਰੀਕਾ (ਸਿਸਟਮ) ਕੀ ਹੈ?

—ਮੈਂ ਤੁਹਾਡਾ ਸਵਾਲ ਸਮਝੀ ਨਹੀਂ

ਬਹੁਤ ਸਾਰੇ ਦੱਸਣ ਲਗਦੇ ਹਨ ਪਰ ਉਤਰ ਨਹੀਂ ਮਿਲਦਾ। ਬਜ਼ੁਰਗ ਪੰਜਾਬੀ ਗੋਪਾਲ ਜੀ ਕਹਿੰਦਾ ਹੈ। "ਜੀ ਪਤਾ ਹੈ ਇਸਨੂੰ ਸਭ ਕੁਝ, ਇਹ ਜਾਣਬੁਝ ਕੇ ਨਹੀਂ ਦੱਸਦੀ।"...ਸ: ਅਮਰ ਸਿੰਘ ਦੀ ਆਵਾਜ਼ ਆਉਂਦੀ ਹੈ ਕਿ ਮੈਂ ਹੋਟਲ ਵਿਚ ਵੀ ਜ਼ੋਰ ਲਾ ਰਿਹਾਂ ਕੋਈ ਕੁਝ ਨਹੀਂ ਦੱਸਦਾ। (ਸ: ਅਮਰ ਸਿੰਘ ਸਾਰੀ ਕਾਰਵਾਈ ਅਪਣੀ ਨਿੱਕੀ ਨੋਟ-ਬੁਕ ਤੇ ਲਿਖਦੇ ਜਾ ਰਹੇ ਸਨ) ਜਿਵੇਂ ਪਹਿਲਾਂ ਦਸਿਆ

ਹੈ ਕਿ ਸਾਨੂੰ ਰਾਤੀਂ ਭਾਰਤੀ ਵਿਦਿਆਰਥੀਆਂ ਤੋਂ ਪਤਾ ਲਗਾ ਸੀ ਕਿ ਇਥੇ ੯੮ ਪ੍ਰਤੀਸ਼ਤ ਪ੍ਰੇਮ ਵਿਆਹ ਹੁੰਦੇ ਹਨ ਅਤੇ ੨੫ ਪ੍ਰਤੀਸ਼ਤ ਤਲਾਕ ਹੁੰਦੇ ਹਨ ।

ਇਸ ਗੱਲ ਦੀ ਪੁਸ਼ਟੀ ਰੂਸੀ ਸੂਤਰਾਂ ਤੋਂ ਨਹੀਂ ਹੋ ਰਹੀ । ਗੱਲ ਆਈ ਗਈ ਹੋ ਗਈ ਸੀ ਲੋਕ ਬੁੜ ਬੁੜ ਕਰ ਰਹੇ ਸਨ ਕਿ ਇਹ ਸਾਡੀ ਅੰਗਰੇਜ਼ੀ ਵੀ ਨਹੀਂ ਸੀ ਸਮਝਦੀ । ਕੋਈ ਲਿਖਤੀ ਹੈਂਡ ਬਿੱਲ ਜਾਂ ਪੈਂਫਲਿਟ ਵੀ ਨਹੀਂ ਦਿਤਾ ਗਿਆ । ਫੇਰ ਗਲ ਏਧਰ ਤੁਰ ਪਈ ਕਿ ਟਰੂਪ ਦਾ ਚੰਗੀ ਤਰ੍ਹਾਂ ਪਰਬੰਧ ਨਹੀਂ ਕੀਤਾ ਗਿਆ ।

ਥੋਹੜੀ ਦੇਰ ਬਾਦ ਸਾਡੀ ਬੱਸ ਵਾਲੀ ਗਾਈਡ ਆ ਗਈ।ਲੋਕ ਉਸਨੂੰ ਬੁਲਾ ਕੇ ਮੇਰੇ ਕੋਲ ਲੈ ਆਏ ਪਰ ਮੈਨੂੰ ਸਮਝ ਨਹੀਂ ਸੀ ਆ ਰਹੀ ਕਿਉਂ ! ਤਦ ਉਸ ਨੂੰ ਇਕ ਨੇ ਪੁਛਿਆ ਕਿ ਮੈਡਮ ਇਕ ਸਮਸਿਆ (ਪਰਾਬਲਮ) ਆ ਗਈ ਹੈ । ਉਸ ਅੰਗਰੇਜ਼ੀ ਵਿਚ ਫਟਾ ਫਟ ਪੁਛਿਆ ਕੀ ਸਮਸਿਆ ਹੈ ਅਗੋਂ ਉਹ ਕਹਿਣ ਲਗੇ ਸਰਦਾਰ ਜੀ ਤੁਸੀਂ ਦਸੋ । ਹੁਣ ਮੈਨੂੰ ਪਤਾ ਲਗਾ ਕਿ ਉਹਨੂੰ ਮੇਰੇ ਕੋਲ ਕਿਉਂ ਲਿਆਂਦਾ ਗਿਆ ਸੀ । ਮੈਂ ਕਿਹਾ ਬੀਬੀ ਇਹ ਸੱਜਨ ਕੁਝ ਜਾਣਕਾਰੀ ਲੈਣੀ ਚਾਹੁੰਦੇ ਹਨ ਉਹ ਕਹਿਣ ਲਗੀ ਪੁਛੋ । ਸਾਡਾ ਤਾਂ ਉਹ ਹੀ ਸਵਾਲ ਸੀ "ਤੁਹਾਡਾ ਵਿਆਹਾਂ ਦਾ ਸਿਸਟਮ ਕੀ ਹੈ"। ਹੁਣ ਸਿਸਟਮ ਸ਼ਬਦ ਦੇ ਅਰਥ ਰੂਸ ਵਿਚ ਹੋਰ ਹੀ ਹਨ । ਉਹਨਾਂ ਤਾਂ ਇਕ ਪੂੰਜੀਵਾਦੀ ਸਿਸਟਮ ਸੁਣਿਆ ਹੈ ਇਕ ਸਮਾਜਵਾਦੀ ਸਿਸਟਮ। ਉਹ ਘੋਖਵੀਆਂ ਅੱਖਾਂ ਨਾਲ ਪੁਛਣ ਲਗੀ ਸਿਸਟਮ ਕੀਹ (what system ?) । ਮੈਂ ਸਵਾਲ ਸੌਖਿਆਂ ਕਰਕੇ ਪੁਛਿਆ ਕਿ "ਮੁੰਡੇ ਕੁੜੀਆਂ ਦੇ ਵਿਆਹ ਵਾਸਤੇ ਚੋਣ ਸਿਸਟਮ ਕੀ ਹੈ ।" ਉਹ ਕਹਿਣ ਲਗੀ "ਕੀ ਤੁਹਾਡਾ ਖਿਆਲ ਹੈ ਕਿ ਆਪਣਾ ਜੀਵਨ ਸਾਥੀ ਚੁਨਣ ਲਈ ਕਿਸੇ ਸਿਸਟਮ ਦੀ ਲੋੜ ਹੈ ? ਕੋਈ ਕਿਸੇ ਨੂੰ ਪਿਆਰ ਕਰਦਾ ਹੈ ਤਾਂ ਇਸ ਵਿਚ ਸਿਸਟਮ ਵਾਲੀ ਕਿਹੜੀ ਗੱਲ ਹੋਈ" । ਮੈਂ ਕਿਹਾ ਭਾਰਤ ਵਿਚ ਤਾਂ ਹਰ ਗੱਲ 'ਸਿਸਟਮ' ਵਿਚ ਹੁੰਦੀ ਹੈ । ਅਖੇ ਭਾਰਤ ਵਿਚ ਕੀ ਸਿਸਟਮ ਹੈ ? ਅਸੀਂ ਦਸਿਆ ਭਾਰਤ ਵਿਚ ਮੁੰਡੇ ਕੁੜੀ ਦੀ ਚੋਣ ਮਾਪੇ ਕਰਦੇ ਹਨ । ਉਹ ਚੀਕ ਪਈ "ਉਹੋ ਨਾ ਨਾ ਨਾ ਇਥੇ ਅਜੇਹੀ ਕੋਈ ਗੱਲ ਨਹੀਂ"। ਮੈਂ ਫੇਰ ਪੁਛਿਆ ਤੁਹਾਡੇ ਵਿਚ ਵਿਆਹ ਦੀ ਕਿਹੜੀ ਉਮਰ ਨਿਸ਼ਚਿਤ ਹੈ ? ਉਤਰ ਸੀ ੧੮ ਸਾਲ ਲੜਕੇ ਲੜਕੀ ਦੋਹਾਂ ਵਾਸਤੇ ? ਫੇਰ ਪੁਛਿਆ, ਇਥੇ ਤਲਾਕਾਂ ਦਾ ਅਨੁਪਾਤ ਕੀ ਹੈ ?

—ਤਲਾਕ ਤੋਂ ਤੁਹਾਡਾ ਮਤਲਬ ਅਲਹਿਦਗੀ ਹੈ ? ਉਸ ਪੁਛਿਆ

ਹਾਂ ਜੀ

—੪੦ ਪ੍ਰਤੀਸ਼ਤ

ਕੀ ਤੁਸੀਂ ਇਸ ਨੂੰ ਠੀਕ ਸਮਝਦੇ ਹੋ ?

—ਇਹਦੇ ਵਿਚ ਮਾੜੀ ਗਲ ਕੀ ਹੈ ।

ਨੁਮਾਇਸ਼ ਤੋਂ ਇਹ ਪ੍ਰਭਾਵ ਪੈਂਦਾ ਸੀ ਕਿ ਉਜ਼ਬੇਕਿਸਤਾਨ ਸੋਵੀਅਤ ਯੂਨੀਅਨ ਦਾ ਬਹੁਤ ਅਹਿਮ ਗਣਰਾਜ ਹੈ, ਇਥੇ ਬਹੁ-ਕੀਮਤੀ ਮੋਤੀ, ਸੋਨਾ, ਤਾਂਬਾ, ਅਲੋਹ ਤੇ ਲੋਹ ਧਾਤਾਂ, ਕੁਦਰਤੀ ਗੈਸ—੬੦੦ ਦੇ ਲਗਭਗ ਖਣਿਜ ਪਦਾਰਥ, ਖਣਿਜ ਪਾਣੀ, ਮਰਮਰੀ ਪੱਥਰ ਵੀ ਹੁੰਦੇ ਹਨ । ਕਪਾਹ ਦਸੇਰਾਂ ਨੂੰ ਵੀ ਭੇਜੀ ਜਾਂਦੀ ਹੈ...।

ਨੁਮਾਇਸ਼ ਜਾਂ ਹੋਰ ਇਥੋਂ ਦੀਆਂ ਗੱਲਾਂ ਸਾਂਝੀਆਂ ਕਰਕੇ ਜੈ ਕਿਸ਼ਨ ਜੀ ਅਪਣੇ ਦੇਸ਼ ਨੂੰ ਵੀ ਇਵੇਂ ਉਨਤ ਵੇਖਣ ਦੀ ਰੀਝ ਦਾ ਪ੍ਰਗਟਾਵਾ ਕਰਦੇ ਅਤੇ ਪੰਜਾਬ ਵਿਚ ਹਰੇ ਇਨਕਲਾਬ ਨੂੰ ਲੋਕਾਂ ਦੀ ਦੇਣ ਦਸਦੇ ਹੋਏ ਚੰਗੀ ਸੰਭਾਵਨਾ ਦੀ ਉਮੀਦ ਕਰਦੇ ।

ਨੁਮਾਇਸ਼ ਤੋਂ ਫਾਰਗ ਹੋਏ ਤਾਂ ਉਹ ਸਾਨੂੰ ਇਕ ਡਾਕੂਮੈਂਟਰੀ ਫਿਲਮ ਦਿਖਾਉਣ ਲਈ ਲੈ ਗਈਆਂ । ਜਦੋਂ ਦਸਿਆ ਗਿਆ ਕਿ ਅੰਦਰ ਡਾਕੂਮੈਂਟਰੀ ਚਲਣੀ ਹੈ ਤਾਂ ਬਹੁਤ ਦਰਸ਼ਕਾਂ ਦਾ ਇਕ ਟੋਲਾ ਅੜ ਗਿਆ ਕਿ ਅਸੀਂ ਨਹੀਂ ਫਿਲਮ ਦੇਖਣੀ । ਅਸੀਂ ਅਜਾਇਬ ਘਰ ਵੇਖਾਂਗੇ । ਉਂਜ ਉਹ ਆਏ ਆਪ ਚੋਣ ਕਰਕੇ ਹੀ ਸਨ । ਸਾਡੇ ਮੇਜ਼ਬਾਨਾਂ ਦੀ ਅਜੀਬ ਹਾਲਤ ਸੀ । ਐਸੇ ਪ੍ਰਾਹੁਣਿਆਂ ਨਾਲ ਵਾਹ ਪਿਆ ਸੀ ਜੋ ਬੱਚਿਆਂ ਵਾਂਗ ਜ਼ਿਦਾਂ ਕਰਦੇ ਸਨ। ਆਖਰ ਕਚੀ ਜਿਹੀ ਹੋ ਕੇ ਗਾਈਡ ਲੜਕੀ ਨੇ ਕਹਿ ਦਿਤਾ ਕਿ ਤੁਸਾਂ ਕਿਤੇ ਹੋਰ ਜਾਣਾ ਹੈ ਤਾਂ ਅਸੀਂ ਤੁਹਾਨੂੰ ਰੋਕ ਨਹੀਂ ਸਕਦੇ । "ਚਲੋ ਚਲੋ ਕਰਦਿਆਂ ਇਕ ਬਜ਼ੁਰਗ ਨੇ ਕਿਹਾ ਕਿ ਭੇਜੋ ਫੇਰ ਬੱਸਾਂ । ਤਾਂ ਗਾਈਡ ਨੇ ਕਿਹਾ 'ਸੌਰੀ' ਇਹ ਬੱਸਾਂ ਨਹੀਂ ਜਾ ਸਕਦੀਆਂ, ਤੁਸੀਂ ਆਪਣੇ ਤੌਰ ਤੇ ਜਾਣਾ ਹੋਵੇਗਾ" । ਉਹ ਟੋਲਾ ਸਾਡੇ ਵਲ ਵੇਖ ਕੇ ਕਹਿਣ ਲਗਾ 'ਚਲੀਏ ਸਰਦਾਰ ਜੀ'ਸਾਨੂੰ ਅਗੇ ਹੀ ਆਪਣੇ ਭਰਾਵਾਂ ਦੀਆਂ ਹਰਕਤਾਂ ਚੰਗੀਆਂ ਨਹੀਂ ਸਨ ਲਗ ਰਹੀਆਂ । ਅਸੀਂ ਕਿਹਾ ਕਿ ਅਸੀਂ ਤਾਂ ਇਹ ਫਿਲਮ ਦੇਖਾਂਗੇ । ਅਸੀਂ ਕੁਝ ਸਾਥੀ ਛੱਪਾਛਪ ਅੰਦਰ ਚਲੇ ਗਏ ਮਗਰ ਹੀ ਸਾਰੀ ਮੰਡਲੀ ਆ ਗਈ ।

ਵਧੀਆ ਆਡੀਟੋਰੀਅਮ, ਸ਼ਾਨਦਾਰ ਕੁਰਸੀਆਂ ਹਰ ਥਾਂ ਤੋਂ ਵਧੀਆ ਦ੍ਰਿਸ਼ ਦਿਸੇ । ਬੜੀ ਜਾਨਦਾਰ ਫਿਲਮ ਸੀ । ਮਸ਼ੀਨਾਂ ਦੀ ਕਰਾਮਾਤ, ਸੋਵੀਅਤ ਲੋਕਾਂ ਦੀ ਕਰੜੀ ਮਿਹਨਤ ਅਤੇ ਆਪਣੇ ਦੇਸ਼ ਵਾਸਤੇ ਕੀਤੀ ਘਾਲਣਾ ਦੀ ਮੂੰਹ ਬੋਲਦੀ ਤਸਵੀਰ । ਮੀਲਾਂ ਦੇ ਮੀਲ ਲੰਮੇ ਫਾਰਮ । ਸਾਲ ਵਿਚ ਇਕ ਤੋਂ ਵਧ ਫਸਲਾਂ ਦੇ ਭਰਪੂਰ ਝਾੜ । ਬੀਜਾਈ ਕਟਾਈ ਸਭ

ਮਸ਼ੀਨਾਂ ਦੁਆਰਾ। ਸਰਦੀ ਤੇ ਠੰਡੀਆਂ ਹਵਾਵਾਂ ਦਾ ਮੁਕਾਬਲਾ ਕਰਦੇ ਹੋਏ ਦੇਸ਼ ਨੂੰ ਮਾਲਾਮਾਲ ਕਰ ਰਹੇ ਕਿਸਾਨਾਂ ਦਾ ਸੰਘਰਸ਼। ਸਭ ਕੁਝ ਵੇਖਣਜੋਗ ਸੀ। ਸਵਾਲ ਜਵਾਬ ਵੀ ਹੋਏ। ਸਭ ਦੀ ਤਸੱਲੀ ਹੋ ਗਈ।

ਸ਼ਾਮ ਨੂੰ ਅਸੀਂ ਕਮਰੇ ਦਾ ਟੈਲੀਵੀਯਨ ਲਾਇਆ ਤਾਂ ਖ਼ਬਰਾਂ ਆ ਰਹੀਆਂ ਸਨ। ਜਦੋਂ ਰੂਸੀ ਜਾਂ ਉਜ਼ਬੇਕੀ ਭਾਸ਼ਾ ਹੁੰਦੀ ਤਾਂ ਫਰਕ ਦਾ ਪਤਾ ਲਗ ਜਾਂਦਾ। ਉਜ਼ਬੇਕੀ ਸ਼ਬਦ ਪਹਿਚਾਣੇ ਪਹਿਚਾਣੇ ਲਗਦੇ ਪਰ ਅਰਥ ਨਾ ਸਮਝ ਪੈਂਦੇ। ਇਕ ਵਖਰੇ ਚੈਨਲ ਤੇ ਖ਼ਬਰਾਂ ਪੜ੍ਹਨ ਵਾਲੇ ਤੋਂ ਇਲਾਵਾ ਇਕ ਹੋਰ ਔਰਤ ਵਖਰੇ ਫਰੇਮ ਵਿਚ ਬੈਠੀ ਹੁੰਦੀ। ਉਹ ਖ਼ਬਰਾਂ ਦੇ ਨਾਲ ਅੱਖਾਂ ਹੱਥ, ਉਂਗਲਾਂ ਅਤੇ ਮੂੰਹ ਦੇ ਨਾਲ ਸੰਕੇਤ ਕਰਦੀ ਅਤੇ ਹਾਵ ਭਾਵ ਪ੍ਰਗਟਾਉਂਦੀ। ਇਹ ਗੂੰਗੇ ਅਤੇ ਬੋਲੇ ਦਰਸ਼ਕਾਂ ਵਾਸਤੇ ਸੰਕੇਤ ਭਾਸ਼ਾ ਰਾਹੀਂ ਸਭ ਕੁਝ ਦੱਸਦੀ ਸੀ। ਇਹ ਗੂੰਗੇ ਬੋਲੇ ਲੋਕ ਭਾਵੇਂ ਕਿੰਨੇ ਵੀ ਥੋਹੜੇ ਹੋਣ ਪਰ ਇਹਨਾਂ ਬਾਰੇ ਵੀ ਸਮਾਜ ਦੀ ਆਦਰ ਯੋਗ ਪਹੁੰਚ ਦਾ ਇਹ ਉਦਾਹਰਣ ਸੀ।

ਕੁਝ ਦੇਰ ਬਾਅਦ ਇਕ ਗੋਲਮਟੋਲ ਕਲਾਕਾਰ ਸੂਟ ਬੂਟ ਟਾਈ ਲਾਕੇ ਆਇਆ ਉਹ ਬਗ਼ੈਰ ਤਾਲ ਦੇ ਸਾਜ਼ਾਂ ਦੇ ਬਹੁਤ ਲੈਅਮਈ ਅਤੇ ਸੁਰੀਲੀ ਆਵਾਜ਼ ਵਿਚ ਗਾ ਰਿਹਾ ਸੀ। ਗਾਇਨ ਸ਼ੈਲੀ ਪੰਜਾਬੀ ਲੋਕ ਗਾਇਕੀ ਵਰਗੀ ਸੀ ਜਿਵੇਂ ਪੰਜਾਬ ਵਿਚ ਹੀਰ ਗਾਉਂਦੇ ਹਨ ਪਰ ਸੁਰਾਂ ਹੀਰ ਵਾਲੀਆਂ ਨਹੀਂ ਸਨ। ਜ਼ਬਾਨ ਤਾਂ ਉਸਦੀ ਸਮਝ ਨਹੀਂ ਸੀ ਆਉਂਦੀ ਪਰ ਉਸਦੇ ਗਾਣੇ ਦੀਆਂ ਸੁਰਾਂ ਵਿਚ ਦਰਦ ਦੀ ਬਹੁਤ ਸ਼ਿਦਤ ਸੀ। ਟਿਕਾਅ ਵਿਚ ਸੋਜ਼ ਭਰੀ ਆਵਾਜ਼ ਨਾਲ ਉਸ ਨੇ ਦਿਲ ਦਾ ਦਰਦ ਸਾਂਝਾ ਕੀਤਾ। ਇਹ ਸੁਰ ਸੰਗੀਤ ਦੀ ਸ਼ਕਤੀ ਦਾ ਕਮਾਲ ਸੀ ਜਿਸਨੇ ਦੇਸ਼, ਧਰਮ ਬੋਲੀ ਦੀਆਂ ਕੰਧਾਂ ਤੋੜ ਦਿੱਤੀਆਂ ਸਨ। ਭਾਰਤੀ ਸੰਗੀਤ ਵਿਚ ਜਿਸ ਨਾਦ-ਬ੍ਰਹਮ ਦਾ ਸੰਕਲਪ ਹੈ। ਜੋ ਸਰਬ-ਵਿਆਪੀ ਹੈ ਉਸ ਦਾ ਅਹਿਸਾਸ ਅੱਜ ਭਾਰਤ ਤੋਂ ਹਜ਼ਾਰਾਂ ਮੀਲ ਦੂਰ ਪ੍ਰਤਖ ਰੂਪ ਵਿਚ ਹੋਇਆ।

ਇਸ ਕਲਾਕਾਰ ਨੇ ਸਾਡੀ ਸੋਚ ਦੇ ਇਕ ਹੋਰ ਭਰਮ ਨੂੰ ਵੀ ਤੋੜਿਆ। ਕਲ੍ਹ ਭਾਰਤੀ ਵਿਦਿਆਰਥੀਆਂ ਦੇ ਨਾਚ ਗਾਣੇ ਵੇਖਣ ਅਤੇ ਰੂਸੀ ਟੈਲੀਵੀਯਨ ਉਤੇ ਆਉਂਦੇ ਤੇਜ਼ ਗਤੀ ਵਾਲੇ ਪੱਛਮੀ ਸੰਗੀਤ ਨੂੰ ਵਾਚਦਿਆਂ ਇਹ ਪਰਭਾਵ ਬਣ ਗਿਆ ਸੀ ਕਿ ਇਸ ਮਧ ਏਸ਼ੀਆਈ ਭਾਗ ਵਿਚ ਵੀ ਪੱਛਮੀ ਤਹਿਜ਼ੀਬ ਦੀ ਸਰਦਾਰੀ ਹੈ। ਇਸ ਕਲਾਕਾਰ ਦੀ ਆਵਾਜ਼ ਜੋ ਸੰਗੀਤ ਦੀਆਂ ਬਾਰੀਕੀਆਂ ਨੂੰ ਸਹਿਜ ਭਾ ਰੂਪਮਾਨ ਕਰਦੀ ਰਾਂਝੇ ਦੇ ਬਿਰਹਾ ਅਤੇ ਮਹੀਵਾਲ ਦੀ ਸਦ ਦੀ ਤਰਜਮਾਨੀ ਕਰਦੀ ਲਗਦੀ ਸੀ, ਸਾਡੇ ਭਰਮ ਨੂੰ ਨਵ੍ਰਿਤ ਕਰ ਗਈ ਸੀ।

ਸਾਡੇ ਕਈ ਸਾਥੀ ਅਪਣੇ ਕਮਰਿਆਂ ਵਿਚ ਦਿਨ ਦੀ ਥਕਾਵਟ ਲਾਹੁਣ ਲਈ ਸ਼ਾਇਦ ਦਾਰੂ ਦਾ ਸਹਾਰਾ ਲੈ ਰਹੇ ਹੋਣ ਪਰ ਸਾਨੂੰ ਤਾਂ ਇਸ ਗੀਤ ਦਾ ਏਨਾ ਖ਼ੁਮਾਰ ਸੀ ਕਿ ਅਸੀਂ ਤਨੋ ਮਨੋ ਪਰਸੰਨ ਚਿਤ ਹੌਲੇ ਫੁਲ ਹੋਏ ਪਏ ਸਾਂ।

ਅਗਲੇ ਦਿਨ ਸੋਮਵਾਰ ੨ ਅਕਤੂਬਰ ਨੂੰ ਸਾਨੂੰ ਖੁਲ੍ਹੀ ਮਾਰਕਿਟ ਵਿਚ ਘੁਮਾਇਆ ਗਿਆ। ਆਪਣੀ ਮਰਜ਼ੀ ਅਨੁਸਾਰ ਅਸੀਂ ਖਰੀਦਦਾਰੀ ਵੀ ਕਰ ਸਕਦੇ ਸੀ। ਦੋ ਪਰਕਾਰ ਦੀਆਂ ਦੁਕਾਨਾਂ ਸਨ। ਇਕ ਉਹ ਜੋ ਕੇਵਲ ਵਿਦੇਸ਼ੀ ਸਿਕਾ ਡਾਲਰ ਆਦਿਕ ਹੀ ਕਬੂਲ ਕਰਦੀਆਂ ਸਨ। ਦੂਸਰੀਆਂ ਅਤੇ ਜ਼ਿਆਦਾ ਰੂਸੀ ਸਿੱਕੇ ਰੂਬਲ ਦੀਆਂ ਦੁਕਾਨਾਂ ਸਨ। ਮਾਰਕਿਟ ਵਿਚ ਬਹੁਤ ਭੀੜ ਸੀ। ਹਰ ਪ੍ਰਕਾਰ ਦੀਆਂ ਦੁਕਾਨਾਂ ਮਸ਼ੀਨਰੀ, ਜਨਰਲ ਸਟੋਰ, ਖਾਣ ਪੀਣ, ਸਬਜ਼ੀਆਂ ਫਲ ਸਟੇਸ਼ਨਰੀ, ਰੈਡੀਮੇਡ ਕਪੜੇ ਤੇ ਹੋਰ ਸਭ ਕੁਝ ਸੀ। ਜੈਕਿਸ਼ਨ ਸੈਣੀ ਜੀ ਦਾ ਜਲੰਧਰ ਵਿਚ ਸਟਾਰਟਰ ਸਵਿਚ ਬਨਾਉਣ ਦਾ ਕਾਰਖ਼ਾਨਾ ਹੈ। ਉਹ ਕਿਸੇ ਐਸੇ ਯੰਤਰ ਦੀ ਤਾਕ ਵਿਚ ਸਨ ਜੋ ਉਹਨਾਂ ਦੇ ਕੰਮ ਆ ਸਕੇ ਉਹ ਪ੍ਰਾਪਤ ਨਾ ਹੋਇਆ। ਹਰ ਚੀਜ਼ ਉਤੇ ਉਸ ਦੀ ਕੀਮਤ ਲਿਖੀ ਹੁੰਦੀ ਸੀ। ਖਰੀਦ ਕੇ ਪੈਸੇ ਦੇ ਦਿਤੇ ਜਾਂਦੇ। ਦੁਕਾਨਦਾਰ ਪੈਸਿਆਂ ਦਾ ਹਿਸਾਬ ਕਿਤਾਬ ਸਕੂਲੀ ਸਲੇਟਾਂ ਤੇ ਲਗੇ ਗੀਟਿਆਂ ਨਾਲ ਕਰਦੇ।

ਅਸੀਂ ਘੁਮਤੇ ਘੁਮਾਤੇ ਦੇ ਫਰੂਟ ਸਟਾਲ ਤੇ ਚਲੇ ਗਏ। ਅਸੀਂ ਕਾਜੂ ਲਭ ਰਹੇ ਸਾਂ ਪਰ ਇਥੇ ਕਾਜੂ ਨਹੀਂ ਸਨ। ਕਿਸ਼ਮਿਸ਼ ਦੇ ਢੇਰਾਂ ਦੇ ਢੇਰ ਸਨ। ਜੈ ਕਿਸ਼ਨ ਜੀ ਨੇ ਕੁਝ ਬਦਾਮ ਖਰੀਦਣੇ ਸਨ। ਪਰ ਜ਼ਬਾਨ ਦੀ ਸਮਸਿਆ ਸੀ। ਸੌਦਾ ਨਾ ਪਿਟਦਾ ਵੇਖ ਅਸੀਂ ਵਾਪਸ ਆਉਣ ਲਗੇ ਹੀ ਸੀ ਕਿ ਇਕ ਅੰਗਰੇਜ਼ੀ ਪੜ੍ਹਿਆ ਨੌਜਵਾਨ ਆ ਗਿਆ ਤੇ ਮਦਦ ਦੀ ਪੇਸ਼ਕਸ਼ ਕੀਤੀ। ਉਸ ਨੇ ਦੁਕਾਨਦਾਰ ਮਾਲੀ ਨੂੰ ਸਮਝਾਇਆ ਕਿ ਏਨੇ ਬਦਾਮ ਤੇ ਕਿਸ਼ਮਿਸ਼ ਲੈਣੀ ਹੈ। ਜਦ ਉਸ ਰੇਟ ਦਸਿਆ ਤੇ ਅਸੀਂ ਪੈਸੇ ਫੜਾ ਕੇ ਉਹੀ ਸੌਦਾ ਲੈ ਲਿਆ ਜੋ ਉਹ ਦੇਣ ਤੋਂ ਇਨਕਾਰੀ ਸੀ। ਦਰਅਸਲ ਉਸ ਨੂੰ ਸਮਝ ਨਹੀਂ ਸੀ ਆ ਰਹੀ ਕਿ ਕੀ ਗਲ ਕਰਦੇ ਹਨ।

ਸਾਨੂੰ ਦਸਿਆ ਗਿਆ ਕਿ ਇਹ ਉਹਨਾਂ ਕੁਝ ਗਿਣੀਆਂ ਚੁਣੀਆਂ ਦੁਕਾਨਾਂ ਚੋਂ ਹਨ ਜਿਨ੍ਹਾਂ ਦੀ ਮਲਕੀਅਤ ਨਿਜੀ ਹੈ। ਇਹ ਕਿਸਾਨਾਂ ਨੂੰ ਰਿਆਇਤ ਦਿਤੀ ਗਈ ਹੈ ਕਿ ਉਹ ਆਪਣੀ ਉਪਜ ਨਿਜੀ ਤੌਰ ਤੇ ਵੀ ਵੇਚ ਸਕਦੇ ਹਨ। ਕੁਝ ਅਸੀਂ ਕਾਗਜ਼ ਪੱਤਰ ਖਰੀਦਿਆ।

ਪਰ ਸਭ ਤੋਂ ਵਿਸ਼ੇਸ਼ ਗਲ ਇਹ ਸੀ ਕਿ ਅਸੀਂ ਸੋਵੀਅਤ ਲੋਕਾਂ ਦੀ ਭੀੜ 'ਚ ਵਿਚਰੇ ਸਾਂ। ਘੰਟਾ ਡੇਢ

ਭਰ ਉਹਨਾਂ ਦੀ ਸੰਗਤ ਮਾਣੀ ਸੀ ਰਚੇ ਮਿਚੇ ਸਾਂ। ਬਗੈਰ ਕਿਸੇ ਗਾਈਡ ਜਾਂ ਵਿਚੋਲੇ ਦੀ ਮਦਦ ਦੇ ਆਪਣੇ ਆਪ। ਇਸ ਤਰ੍ਹਾਂ ਸੌਦਾ ਕਰਨ, ਚੀਜ਼ ਪਸੰਦ ਕਰਨ, ਗਲ ਸਮਝਾਉਣ ਜਾਂ ਨਾਂ ਸਮਝਾਉਣ ਵਿਚ ਆਪਣਾ ਹੀ ਅਨੰਦ ਸੀ।

ਅਜ ਰਾਤ ਨੂੰ ਅਸੀਂ ਤਾਸ਼ਕੰਦ ਤੋਂ ਇਕ ਵਾਰ ਵਿਦਾ ਲੈਣੀ ਸੀ ਅਤੇ ਸੋਵੀਅਤ ਯੂਨੀਅਨ ਦੇ ਬਹੁਤ ਮਸ਼ਹੂਰ, ਚਰਚਿਤ ਅਤੇ ਇਤਿਹਾਸਕ ਸ਼ਹਿਰ ਲੈਨਿਨਗਰਾਦ ਵਾਸਤੇ ਉੜ ਜਾਣਾ ਸੀ। ਸੋ ਕਾਫੀ ਸਮਾਂ ਪਹਿਲਾਂ ਤਿਆਰੀ ਹੋ ਗਈ। ਕਮਰੇ ਦਿਨੇ ਹੀ ਖਾਲੀ ਕਰਾ ਲਏ ਗਏ ਕੁਝ ਕਮਰੇ ਸਮਾਨ ਰਖਣ ਵਾਸਤੇ ਰਖ ਲਏ ਗਏ ਜਿਨ੍ਹਾਂ ਨੂੰ ਹਾਸਪੀਟੈਲਿਟੀ ਰੂਮਜ਼ (ਆਓ ਭਗਤੀ ਕਮਰੇ) ਕਿਹਾ ਗਿਆ।

ਰਾਤ ਹਵਾਈ ਅੱਡੇ ਦੀਆਂ ਕੁਰਸੀਆਂ ਤੇ ਬੈਠੇ ਉਡਾਨ ਦੀ ਉਡੀਕ ਵਿਚ ਮੁਸਾਫਰਖਾਨੇ ਵਿਚ ਬੈਠੇ ਸਾਂ ਕਿ ਮੈਨੂੰ ਸੁਨੇਹਾ ਪੁਜਾ ਕਿ ਤੁਹਾਨੂੰ ਸਕਿਓਰਟੀ ਰੂਮ ਵਿਚ ਅਧਿਕਾਰੀਆਂ ਨੇ ਬੁਲਾਇਆ ਹੈ। ਹੈਰਾਨੀ ਤਾਂ ਹੋਈ ਕਿ ਮੇਰੇ ਸਮਾਨ ਤੋਂ ਉਹਨਾਂ ਨੂੰ ਕੀ ਸ਼ੱਕੀ ਲਭਾ ਹੈ। ਮੈਂ ਥਲੇ ਸਕਿਓਰਟੀ ਵਾਲਿਆਂ ਦੇ ਕਮਰੇ ਵਿਚ ਗਿਆ ਤਾਂ ਉਥੇ ਮੇਰਾ ਸੂਟ ਕੇਸ ਖੁਲ੍ਹਿਆ ਪਿਆ ਸੀ। ਬਾਕੀ ਲੋਕਾਂ ਦਾ ਸਾਮਾਨ ਜਾ ਚੁਕਾ ਸੀ। ਮੈਨੂੰ ਉਹਨਾਂ ਪੁਛਿਆ ਇਹ ਤੁਹਾਡਾ ਸਾਮਾਨ ਹੈ ਮੈਂ ਹਾਂ ਵਿਚ ਉਤਰ ਦਿਤਾ।

"ਇਸ ਦਾ ਜੰਦਰਾ ਖੁਲ੍ਹ ਗਿਆ ਹੈ ਇਸ ਨੂੰ ਸੰਭਾਲੋ ਇਹ ਤੁਹਾਡੀ ਜ਼ਿਮੇਵਾਰੀ ਹੈ।"

ਮੇਰਾ ਸੂਟ ਕੇਸ ਉਸ ਕੰਪਨੀ ਦਾ ਬਣਿਆ ਹੋਇਆ ਸੀ ਜਿਸ ਦੀ ਮਜ਼ਬੂਤੀ ਦੀ ਮਸ਼ਹੂਰੀ ਦੇ ਗੁਣ ਭਾਰਤੀ ਦੂਰਦਰਸ਼ਨ ਤੋਂ ਰੋਜ਼ ਗਾਏ ਜਾਂਦੇ ਹਨ। ਚਾਬੀਆਂ ਘੁਮਾ ਕੇ ਵੇਖੀਆਂ ਤਾਲਾ ਠੀਕ ਲਗਦਾ ਸੀ ਪਰ ਸਾਮਾਨ ਦੇ ਭਾਰ ਅਤੇ ਹਿਲਜੁਲ ਕਾਰਨ ਪਕੜ ਕਮਜ਼ੋਰ ਹੋ ਗਈ ਸੀ। ਹੁਣ ਕੀ ਕੀਤਾ ਜਾਵੇ, ਰਸੀ ਵੀ ਕੋਲ ਕੋਈ ਨਹੀਂ। ਮੈਂ ਸੂਟ ਕੇਸ ਵਿਚੋਂ ਇਕ ਸੂਤੀ ਕਪੜੇ ਦਾ ਤੌਲੀਆ ਕਢਿਆ। ਉਸ ਦੀ ਪੂਣੀ ਬਣਾ ਕੇ ਸਟੂਕੇਸ ਦਾ ਕਮਰ ਕੱਸਾ ਕਰ ਦਿਤਾ। ਉਸਦੀ ਪਕੜ ਸ਼ਕੰਜੇ ਵਰਗੀ ਹੋ ਗਈ। ਪਰ ਬਾਕੀ ਸਾਮਾਨ ਕਿਉਂ ਕਿ ਅੰਦਰ ਜਾ ਚੁਕਾ ਸੀ ਸੋ ਇਹ ਸਾਮਾਨ ਮੈਨੂੰ ਨਾਲ ਹੀ ਰਖਣ ਵਾਸਤੇ ਉਹਨਾ ਕਹਿ ਦਿਤਾ।

ਹਵਾਈ ਅੱਡੇ ਤੇ ਹੀ ਉਸ ਜਵਾਨ ਪੁਰਸ਼ ਦੇ ਦਰਸ਼ਨ ਹੋਏ ਜਿਸ ਨੂੰ ਵੀਜ਼ਾ ਨਾ ਹੋਣ ਕਰਕੇ ਏਨੇ ਦਿਨ ਅੱਡੇ ਦੇ ਅੰਦਰ ਹੀ ਰਹਿਣਾ ਪਿਆ ਸੀ। ਇਹ ਨੌਜਵਾਨ ਮੁੰਡਾ ਬਿਹਾਰ ਦਾ ਸੀ ਮਿਸਟਰ ਜੈਨ ਬਹੁਤ ਸ਼ੋਖ ਤੇ ਚਾਲਾਕੀ ਖੋਰਾ। ਇਹ ਦਿਲੀ ਮਿਲਿਆ ਸੀ ਅਤੇ ਮੈਨੂੰ ਵੇਖ ਕੇ ਅੰਗਰੇਜ਼ੀ ਵਿਚ ਇਸ ਪੁਛਿਆ ਸੀ "ਕੀ ਤੁਸੀਂ ਨਾਮਧਾਰੀ ਹੋ" ਮੇਰੇ ਹਾਂ ਕਹਿਣ ਤੇ ਇਸ ਫੇਰ ਪੁਛਿਆ "ਕੀ ਤੁਸੀਂ ਇੰਦਰ ਸਿੰਘ ਨਾਮਧਾਰੀ ਡਾਲਟਨ ਗੰਜ ਨੂੰ ਜਾਣਦੇ ਹੋ? ਮੈਂ ਕਿਹਾ ਸੀ ਬਹੁਤ ਚੰਗੀ ਤਰ੍ਹਾਂ। ਇਸ ਨੇ ਆਪਣੀ ਜਾਣਕਾਰੀ ਦੇਂਦੇ ਹੋਇਆ ਕਿਹਾ ਸੀ "ਮੈਂ ਇੰਦਰ ਸਿੰਘ ਜੀ ਦਾ ਪੁਤਰ ਹਾਂ"। ਮੈਂ ਸ: ਇੰਦਰ ਸਿੰਘ ਦੇ ਸਾਰੇ ਪਰਿਵਾਰ ਨੂੰ ਜਾਣਦਾ ਹਾਂ ਪਰ ਇਹ ਤਾਂ ਸਿਰੋਂ ਮੂੰਹੋਂ ਮੋਨਾ ਸੀ। "ਮੈਂ ਕਿਹਾ ਜੀ ਚੰਗਾ ਤੁਸੀਂ ਦਸ ਦਿਤਾ। ਇੰਦਰ ਸਿੰਘ ਹੋਰਾਂ ਤਾਂ ਦਸਿਆ ਨਹੀਂ ਕਿ ਤੁਹਾਡੇ ਵਰਗਾ ਪੁਤਰ ਵੀ ਉਹਨਾਂ ਦਾ ਕੋਈ ਹੈ।"

ਇਹ ਸੁਣ ਕੇ ਉਹ ਖਸਿਆਨਾ ਮੁਸਕਰਾਇਆ ਸੀ। ਇਹ ਸਜਣ ਬੇਪਰਵਾਹ ਜਿਹੀ ਕਿਸਮ ਦਾ ਸੀ। ਤਫਰੀਹ ਵਾਸਤੇ ਹੀ ਗਿਆ ਸੀ। ਇਸ ਨੂੰ ਨਵਾਂ ਵੀਜ਼ਾ ਰੂਸ ਵਿਚੋਂ ਜਾਰੀ ਕੀਤਾ ਗਿਆ ਸੀ ਅਤੇ ਅਗਲੇ ਸਫਰ ਵਾਸਤੇ ਇਸ ਨੂੰ ਆਗਿਆ ਮਿਲ ਗਈ ਸੀ। ਇਹ ਬੋਲਦਾ ਬਹੁਤ ਸੀ। ਫੁਕਰਾਪਣ ਦੀ ਪ੍ਰਧਾਨਤਾ ਸੀ। ਬਾਅਦ ਦੇ ਸਫਰ ਵਿਚ ਇਕ ਦਿਨ ਇਹ ਮੈਨੂੰ ਪੁਛਣ ਲਗਾ, ਉਹ ਵੀ ਅੰਗਰੇਜ਼ੀ ਵਿਚ, "ਕੀ ਤੁਸੀਂ ਵੈਜੀਟੇਰੀਅਨ (ਸ਼ਾਕਾਹਾਰੀ) ਹੋ? ਮੈਂ ਕਿਹਾ ਕਾਕਾ ਤੂੰ ਸ: ਇੰਦਰ ਸਿੰਘ ਨਾਮਧਾਰੀ ਦਾ ਪੁਤਰ ਹੈ। ਤੈਨੂੰ ਨਹੀਂ ਪਤਾ ਕਿ ਨਾਮਧਾਰੀ ਸ਼ਾਕਾਹਾਰੀ ਹੁੰਦੇ ਹਨ। (ਸ: ਇੰਦਰ ਸਿੰਘ ਨਾਮਧਾਰੀ ਬਿਹਾਰ ਪਰਦੇਸ਼ ਦੇ ਟਰਾਂਸਪੋਰਟ ਡਾਇਰੈਕਟਰ ਰਹੇ ਹਨ, ਬਿਹਾਰ ਅਸੰਬਲੀ ਵਿਚ ਬੀ. ਜੇ. ਪੀ. ਦੇ ਪਾਰਟੀ ਲੀਡਰ ਵੀ)—ਇਹ ਸੁਣ ਕੇ ਇਹ ਸ਼ਰਮਿੰਦਾ ਜਿਹਾ ਹੋ ਗਿਆ ਸੀ। ਦਰਅਸਲ ਪੁਤਰ ਹੋਣ ਵਾਲੀ ਗੱਪ ਇਸ ਨੇ ਨੇੜਤਾ ਦਸਣ ਦੀ ਸ਼ੇਖੀ ਵਿਚ ਮਾਰੀ ਸੀ। ਬਾਅਦ ਦੇ ਸਾਰੇ ਸਫਰ ਵਿਚ ਇਹ ਤਰਲੇ ਮਿਨਤਾਂ ਕਰਕੇ ਹਰ ਤਰ੍ਹਾਂ ਦਾ ਸਹਿਯੋਗ ਲੈਂਦਾ ਰਿਹਾ ਪਰ ਪਿਓ ਦੇ ਪੁਤਰ ਨੇ ਕਿਸੇ ਦੀ ਮਦਦ ਕੀਤੀ ਹੋਵੇ ਇਹ ਪਤਾ ਨਹੀਂ ਲਗ ਸਕਿਆ।

ਤਾਸ਼ਕੰਦ ਤੋਂ ਅਸੀਂ ਉਤਰ ਪਛਮ ਵਲ ਰੂਸ ਦੀ ਧੁਰ ਪਛਮੀ ਸਰਹੱਦ ਤੇ ਬਾਲਟਿਕ ਸਾਗਰ ਦੇ ਕੰਢੇ ਸ਼ਹਿਰ ਲੈਨਿਨ ਗਰਾਦ ਜਾਣਾ ਸੀ। ਪੰਜ ਘੰਟੇ ਦਾ ਬੇਰੋਕ ਸਫਰ ਸੀ। ਸਕਿਓਰਟੀ ਚੈਕਿੰਗ ਰਸਮੀ ਜਿਹੀ ਸੀ। ਅਧੀ ਰਾਤ ਨੂੰ ਜਦੋਂ ਏਅਰੋ ਫਲੋਟ ਦੇ ਜਹਾਜ਼ ਕੋਲ ਗਏ ਤਾਂ ਠੰਢ ਬਹੁਤ ਸੀ। ਸਾਨੂੰ ਦਸਿਆ ਗਿਆ ਕਿ ਤਾਸ਼ਕੰਦ ਦੀ ਠੰਡ ਤੋਂ ਤਾਂ ਬਚ ਗਏ ਹੋ। ਲੈਨਿਨਗਰਾਦ ਵਿਚ ਕਹਿਰਾਂ ਦੀ ਸਰਦੀ ਹੋਵੇਗੀ। ਮੂੰਹ ਸਿਰ ਵਲੇਟ ਕੇ ਜਹਾਜ਼ ਤੇ ਸਵਾਰ ਹੋਏ। ਸਵਾਰ ਹੋਣ ਵੇਲੇ ਫੇਰ ਸਾਡੇ ਯਾਤਰੀਆਂ ਨੇ ਬਾਹੂ ਬਲ ਤੋਂ ਕੰਮ ਲਿਆ। ਇਸ ਦੇ ਮੁਕਾਬਲੇ ਵਿਚ ਕੁਝ ਰੂਸੀ ਵਿਦਿਆਰਥੀਆਂ ਦੀ ਇਕ ਟੋਲੀ ਵੀ ਜਹਾਜ਼ ਤੇ ਸਵਾਰ ਹੋਈ। ਇਕੋ ਜਿਹੀ ਉਮਰ ਅਤੇ ਕਦ ਕਾਠ ਦੇ ਯੁਵਕ ਸਨ। ਬੜੇ ਹੀ ਅਰਾਮ

ਅਤੇ ਅਨੁਸ਼ਾਸਨ ਵਿਚ ਉਹ ਸਵਾਰ ਹੋਏ। ਸਾਨੂੰ ਬਹੁਤਿਆਂ ਨੂੰ ਤਾਂ ਪਤਾ ਵੀ ਨਹੀਂ ਸੀ ਕਿ ਉਹ ਸਵਾਰ ਹੋਏ ਹਨ। ਉਹਨਾਂ ਨੂੰ ਤੀਸਰੇ ਦਰਵਾਜ਼ੇ ਕੋਲ ਖੜਿਆ ਵੇਖਿਆ ਸੀ, ਕੰਧ ਦੀ ਕੰਧ ਜਿਹੀ। ਬਾਅਦ ਚਲਦੇ ਜਹਾਜ਼ ਵਿਚ ਜਦੋਂ ਅਸੀਂ ਲਘੂ-ਸ਼ੰਕਾ ਕਰਨ ਪਿਛਲੇ ਪਾਸੇ ਗਏ ਤਾਂ ਉਹਨਾਂ ਨੂੰ ਆਪਣੀਆਂ ਸੀਟਾਂ ਤੇ ਗੂੜ੍ਹੀ ਨੀਂਦ ਸੁਤੇ ਵੇਖਿਆ ਸੀ।

ਰਾਤ ਦਾ ਖਾਣਾ ਉਡਦੇ ਜਹਾਜ਼ ਵਿਚ ਦਿਤਾ ਗਿਆ। ਰੂਸੀ ਅਮਲੇ ਦੀ ਸ਼ਾਕਾਹਾਰੀ ਅਤੇ ਮਾਸਾਹਾਰ ਭੋਜਨ ਬਾਰੇ ਅਪਣੀ ਹੀ ਦ੍ਰਿਸ਼ਟੀ ਸੀ: ਮੇਰੇ ਨਾਲ ਤਾਂ ਜੇ ਕਿਸ਼ਨ ਸੈਣੀ ਜੀ ਹਰ ਤਰ੍ਹਾਂ ਜਾਣਕਾਰੀ ਵਾਲੇ ਸੱਜਨ ਸਨ ਅਤੇ ਇਸ ਮਾਮਲੇ ਵਿਚ ਸਤਰਕ ਵੀ ਸਨ। ਸੋ ਉਹਨਾਂ ਸਦਕਾ ਗੱਲ ਠੀਕ ਰਹੀ ਪਰ ਹੋਰ ਪਾਸੇ ਕੁਝ ਰੌਲਾ ਪਿਆ। ਖਾਣੇ ਬਾਅਦ ਸਟਾਫ ਭਾਂਡੇ ਟੀਂਡੇ ਚੁਕ ਕੇ ਲੈ ਗਿਆ।

ਜਦੋਂ ਯਾਤਰੀ ਗੂਹੜੀ ਨੀਂਦ ਸੌਂ ਰਹੇ ਸਨ ਤਾਂ ਜਹਾਜ਼ ਦੇ ਸਪੀਕਰਾਂ ਵਿਚੋਂ ਇਕ ਐਲਾਨ ਨੇ ਉਹਨਾਂ ਨੂੰ ਚੌਂਕਾ ਦਿਤਾ। ਆਵਾਜ਼ ਸਾਫ ਅਤੇ ਉਚਾਰਨ ਅੰਗਰਜ਼ੀ ਦਾ ਸ਼ੁਧ ਸੀ।

"ਲੇਡੀਜ਼ ਐਂਡ ਜੈਂਟਲਮੈਨ"। ਜ਼ਰਾ ਧਿਆਨ ਨਾਲ ਸੁਨਣਾ। ਖਾਣਾ ਖਾਣ ਵਾਲੇ ਤਿੰਨ ਚਿਮਚੇ, ਚਾਰ ਕਾਂਟੇ ਗਿਣਤੀ ਵਿਚ ਘਟਦੇ ਹਨ। ਜਿਸ ਕਿਸੇ ਸੱਜਨ ਕੋਲ ਹੋਣ ਉਹ ਕਿਰਪਾ ਕਰਕੇ ਵਾਪਸ ਕਰ ਦੇਵੇ।

ਇਸ ਐਲਾਨ ਦੇ ਅਰਥ ਇਹ ਤਾਂ ਹਨ ਹੀ ਕਿ ਰੂਸੀ ਲੋਕ ਆਪਣੀ ਮਿਹਨਤ ਨਾਲ ਕੀਤੀ ਕਮਾਈ ਦੇ ਚਮਚੇ ਵੀ ਚੰਗੀ ਤਰ੍ਹਾਂ ਗਿਣ ਸੰਭਾਲ ਕੇ ਰਖਦੇ ਹਨ।

ਪਰ ਇਸ ਐਲਾਨ ਦਾ ਅਰਥ ਇਹ ਵੀ ਸੀ ਕਿ ਭਾਰਤੀ ਮਹਿਮਾਨਾਂ ਨੇ ਚਮਚੇ ਰਖ ਲਏ ਹਨ। ਜਹਾਜ਼ਾਂ 'ਚ ਆਮ ਸਫਰ ਕਰਨ ਵਾਲੇ ਜਾਣਦੇ ਹਨ ਕਿ ਅਕਸਰ ਇਹੋ ਜਿਹੀਆਂ ਵਸਤੂਆਂ ਥਲੇ ਵੀ ਡਿੱਗ ਜਾਂਦੀਆਂ ਹਨ। ਉਹ ਬਾਦ ਵਿਚ ਮਿਲ ਵੀ ਸਕਦੀਆਂ ਜਾਂ ਗਵਾਚ ਵੀ ਸਕਦੀਆਂ ਹਨ ਪਰ ਅਜਿਹੀਆਂ ਅਨਾਊਂਸਮੈਂਟਾਂ ਕਦੇ ਨਹੀਂ ਹੁੰਦੀਆਂ। ਪ੍ਰਾਹੁਣਿਆਂ ਦੇ ਸਤਿਕਾਰ ਵਲ ਬਹੁਤ ਧਿਆਨ ਰਖਿਆ ਜਾਂਦਾ ਹੈ।

ਉਸ ਵੇਲੇ ਤਾਂ ਇਸ ਗੱਲ ਤੋਂ ਬੇਧਿਆਨੇ ਲੋਕ ਸੁੱਤੇ ਹੀ ਰਹੇ। ਪਰ ਬਾਦ ਵਿਚ ਬੁੜ ਬੁੜ ਕਰਦੇ ਰਹੇ। ਉਹ ਕਸੂਰ ਅਪਣੀ ਟੂਰ ਗਾਈਡ ਰਹੀਮਾ ਦਾ ਹੀ ਕਢਦੇ ਸਨ ਜਿਸ ਦੇ ਬੋਲ ਸਪੀਕਰ 'ਚ ਗੂੰਜੇ ਸਨ। ਜਿਸ ਨੇ ਅਜਿਹੇ ਸਮੇਂ ਯੋਗ ਸਲਾਹ ਦੇਣੀ ਸੀ ਪਰ ਆਪਣੀ ਨਾ ਤਜਰਬੇਕਾਰੀ ਕਰਕੇ ਉਹ ਆਪ ਹੀ ਐਲਾਨ ਕਰ ਬੈਠੀ।

ਤਾਸ਼ਕੰਦ ਤੋਂ ਪੌਣੇ ਦੋ ਵਜੇ ਚਲੇ ਸੀ। ਲਗ ਭਗ ਪੰਜ ਘੰਟੇ ਵਿਚ ਲੈਨਿਨਗਰਾਦ ਦੇ ਹਵਾਈ ਅੱਡੇ ਤੇ ਪੁਜ ਗਏ। ਹਵਾਈ ਅੱਡਾ ਤਾਸ਼ਕੰਦ ਦੇ ਮੁਕਾਬਲੇ ਬਹੁਤ ਸੁੰਦਰ ਸੀ। ਸਾਨੂੰ ਬਾਹਰ ਜਾਣ ਵਿਚ ਕੇਵਲ ਸਾਮਾਨ ਦੀ ਉਡੀਕ ਜਿੰਨੀ ਦੇਰੀ ਹੋਈ। ਬੱਸਾਂ ਬਾਹਰ ਸਾਡੀ ਉਡੀਕ ਵਿਚ ਤਿਆਰ ਸਨ, ਹੋਟਲ ਲੈ ਜਾਣ ਵਾਸਤੇ।

ਸੋਵੀਅਤ ਯੂਨੀਅਨ ਰੂਸ ਜਿਹੇ ਜਹਾਨ ਦੇਸ਼ ਦੀ ਤੂਫਾਨੀ ਯਾਤਰਾ ਚੋਂ ਅਸਾਂ ਇਕ ਪੜਾਅ ਮੁਕੰਮਲ ਕਰ ਲਿਆ ਸੀ। ਅਸੀਂ ਜਿਸ ਸ਼ਹਿਰ ਲੈਨਿਨਗਰਾਦ ਵਿਚ ਹੁਣ ਦੂਜੇ ਪੜਾਅ ਦੀ ਸ਼ੁਰੂਆਤ ਤੇ ਪੁਜੇ ਸਾਂ ਇਹ ਸੰਸਾਰ ਦੇ ਇਤਿਹਾਸ ਵਿਚ ਬਹੁਤ ਪ੍ਰਸਿੱਧ ਨਾਮ ਹੈ। ਦਿਲ ਵਿਚ ਥਿਰਕਣ, ਵਲਵਲਾ ਅਤੇ ਜੋਸ਼ ਪੈਦਾ ਕਰਨ ਵਾਲਾ। ਇਸ ਸ਼ਹਿਰ ਦੇ ਜਨਮ ਤੋਂ ਹੀ ਰੂਸੀ ਲੋਕਾਂ ਦੀਆਂ ਹੋਣੀਆਂ ਇਥੇ ਘੜੀਆਂ ਜਾਂਦੀਆਂ ਰਹੀਆਂ। ਇਥੋਂ ਦੀ ਧਰਤੀ ਕਈ ਵਾਰ ਹਜ਼ਾਰਾਂ ਕਿਸਾਨਾਂ ਮਜ਼ਦੂਰਾਂ ਅਤੇ ਕਿਰਤੀਆਂ ਦੇ ਲਹੂ ਨਾਲ ਸਿੰਜੀ ਗਈ। ਸਮੁਚੇ ਸੋਵੀਅਤ ਯੂਨੀਅਨ ਦੀ ਧਰਤੀ ਜਿਦੇ ਵਿਚੋਂ ਸੂਰਜ ਦੇ ਲੰਘਣ ਲਗਿਆਂ ਗਿਆਰਾਂ ਘੰਟੇ ਲਗ ਜਾਂਦੇ ਹਨ, ਦੀ ਇਹ ਰਾਜਧਾਨੀ ਵੀ ਰਿਹਾ। ਬਦੇਸ਼ੀ ਹਮਲਾਅਵਰਾਂ ਦੀ ਸਿੱਧੀ ਮਾਰ ਦਾ ਮੁਕਾਬਲਾ ਕਰਦਾ ਅਤੇ ਦੋ ਸੰਸਾਰ ਯੁਧਾਂ ਵਿਚ ਜੰਗ ਦੇ ਦੈਂਤਾਂ ਦੀ ਦਾਹੜ ਵਿਚ ਫਸਿਆ ਵੀ ਆਪਣਾ ਸਵੈਮਾਨ ਕਾਇਮ ਰਖਣ ਵਾਲਾ ਇਹ ਸ਼ਹਿਰ ਅੱਜ ਵੀ ਪ੍ਰੇਰਨਾ ਦਾ ਸੋਮਾ ਹੈ।

ਸੋਵੀਅਤ ਲੋਕਾਂ, ਕਿਸਾਨਾਂ ਅਤੇ ਕਿਰਤੀਆਂ ਨੂੰ ਸੈਂਕੜੇ ਸਾਲਾਂ ਦੀ ਗੁਲਾਮੀ ਤੋਂ ਨਿਜਾਤ ਦਿਲਾਉਣ ਵਾਸਤੇ ਚਲਦੇ ਸੰਘਰਸ਼ਾਂ ਵਿਚ ਸਦਾ ਇਹ ਕੇਂਦਰੀ ਬਿੰਦੂ ਰਿਹਾ।

ਸੋਵੀਅਤ ਯੂਨੀਅਨ ਦੇ ਧੁਰ ਪੱਛਮ ਵਿਚ ਹੁੰਦਿਆਂ ਵੀ ਆਜ਼ਾਦੀ ਦੀਆਂ ਕਿਰਨਾਂ ਦਾ ਪ੍ਰਕਾਸ਼ ਇਸੇ ਸ਼ਹਿਰ ਤੋਂ ਪੂਰਬ ਅਤੇ ਦੱਖਣ ਵਲ ਪਸਰਿਆ।

ਨਵੇਂ ਜੰਮੇ ਬੱਚੇ 'ਸਮਾਜਵਾਦ' ਦਾ ਪ੍ਰਤਿਪਾਲਕ ਲੈਨਿਨ (ਵਿਲਾਦੀਮੀਰ ਇਲੀਚ ਉਲਿਆਨੋਵ) ਆਪਣੇ ਸੰਘਰਸ਼ਮਈ ਜੀਵਨ ਦਾ ਲੰਮਾ ਸਮਾਂ ਇਸ ਸ਼ਹਿਰ ਵਿਚ ਹੀ ਗੁਪਤ ਪ੍ਰਗਟ ਤੌਰ ਤੇ ਨਵੀਂ ਸਵੇਰ ਲਿਆਉਣ ਵਾਸਤੇ ਲੋਕਾਂ ਨੂੰ ਲਾਮਬੰਦ ਕਰਦਾ ਰਿਹਾ। ਉਸ ਮਹਾਂ ਮਨੁੱਖ, ਯੁਗ ਪੁਰਖ ਦੀ ਸਮੁਚੀ ਮਨੁੱਖਤਾ ਅਤੇ ਵਿਸ਼ੇਸ਼ ਕਰਕੇ ਗਰੀਬਾਂ, ਮਜ਼ਦੂਰਾਂ, ਕਿਸਾਨਾਂ ਵਾਸਤੇ ਘਾਲੀ ਘਾਲਣਾ ਨੂੰ ਸਲਾਮ ਕਰਨ ਵਾਸਤੇ ਇਸ ਸ਼ਹਿਰ ਦਾ ਨਾਮ ਪੀਤਰੋਗਰਾਦ ਤੋਂ ਲੈਨਿਨਗਰਾਦ ਰਖਿਆ ਗਿਆ। ਇਸ ਗੱਲ ਨੂੰ ਲਗਭਗ ਸਾਰੇ ਯਾਤਰੀ ਹੀ ਜਾਣਦੇ ਸਨ। ਸੋ ਲੈਨਿਨਗਰਾਦ ਵਿਚ ਪਰਵੇਸ਼ ਸਮੇਂ ਲੋਕਾਂ ਤੇ ਭਾਵੁਕਤਾ ਭਾਰੀ ਹੋਣੀ ਕੁਦਰਤੀ ਸੀ।

ਹਵਾਈ ਅੱਡੇ ਤੋਂ ਹੋਟਲ ਵਲ ਸਵੇਰੇ ਚਾਰ ਵਜੇ ਲੋਕਲ ਵਕਤ) ਜਾਂਦਿਆਂ ਸ਼ਾਇਦ ਇਸੇ ਭਾਵਕਤਾ ਕਾਰਨ ਹੀ ਇਹ ਅਹਿਸਾਸ ਹੋ ਰਿਹਾ ਸੀ ਕਿ ਇਸ ਸ਼ਹਿਰ ਦੀ ਯਾਤਰਾ ਬਹੁਤ ਅਨੰਦਦਾਇਕ ਹੋਵੇਗੀ। ਵੱਖ ਵੱਖ ਜਲ ਮਾਰਗਾਂ ਤੋਂ ਬਾਰ ਬਾਰ ਪਾਰ ਉਤਾਰ ਹੁੰਦੇ, ਵੱਡੀਆਂ ਵੱਡੀਆਂ ਮਹਲਾਂ ਵਰਗੀਆਂ ਇਮਾਰਤਾਂ, ਹਵੇਲੀਆਂ ਵਿਚੋਂ ਘੁਕਦੇ ਜਾਂਦਿਆਂ ਇਵੇਂ ਮਹਿਸੂਸ ਹੋ ਰਿਹਾ ਸੀ ਜਿਵੇਂ ਇਹ ਸੂਰਬੀਰ ਸ਼ਹਿਰ ਸਾਡੀ ਉਡੀਕ ਕਰ ਰਿਹਾ ਹੋਵੇ। ਮੈਦਾਨ ਵਰਗੀ ਚੌੜੀ ਸੜਕ ਦੀ ਟੱਕਰ ਤੇ ਜਗਮਗ ਕਰਦੀ ਅਸਮਾਨ ਛੂਹੰਦੀ ਵੱਡੀ ਇਮਾਰਤ ਵੇਖ ਕੇ ਅੰਦਾਜ਼ਾ ਲਗ ਗਿਆ ਕਿ ਇਹ ਹੀ ਹੋਟਲ ਹੋਵੇਗਾ ਜਿਥੇ ਅਸੀਂ ਦੋ ਤਿੰਨ ਰਾਤਾਂ ਕਟਾਂਗੇ। ਬੂੰਦਾਬਾਂਦੀ ਵਿਚ ਗੱਡੀਆਂ ਹੋਟਲ ਦਵਾਰ ਦੇ ਸਾਹਮਣੇ ਖਲੋਤੀਆਂ। ਹੋਟਲ ਦੇ ਬਾਹਰ ਬਿਜਲੀ ਦੀਆਂ ਨੀਊਨ ਸਾਈਨ ਬੱਤੀਆਂ ਵਾਲੀ ਘੜੀ ਵਿਚ ਬਾਰ ਬਾਰ ਤਾਪਮਾਨ ਚਮਕਾਰੇ ਮਾਰ ਰਿਹਾ ਸੀ। ਸਿਫਰ ਤੋਂ ਵੀ ਪੰਜ ਦਰਜੇ ਥਲੇ। ਬੱਸ ਵਿਚੋਂ ਨਿਕਲਕੇ ਹੋਟਲ ਵਿਚ ਜਾਣ ਵਾਸਤੇ ਮਸਾਂ ਕੁਝ ਪਲ ਹੀ ਲਗੇ ਸਨ ਪਰ ਏਨਾ ਸਮਾਂ ਵੀ ਬਾਹਰ ਖੜਨਾ ਬਹੁਤ ਕਠਨ ਸੀ। ×



### ਚੰਗਿਆਈ

ਇਸ ਦੁਨੀਆਂ ਵਿਚ ਚੰਗੇ ਕੰਮ ਕਰਦਿਆਂ, ਬੇਸ਼ਕ ਸੌ ਸਾਲ ਜੀਣ ਦੀ ਇੱਛਾ ਕਰੋ।

—ਈਸ਼ ਉਪਨਿਸ਼ਦ

### ਚੁੱਪ

ਚੁੱਪ ਵਾਰਤਾਲਾਪ ਦੀ ਇਕ ਮਹਾਨ ਕਲਾ ਹੈ। ਉਹ ਮੂਰਖ ਨਹੀਂ ਹੈ ਜੋ ਇਹ ਜਾਣਦਾ ਹੈ ਕਿ ਕਿਸ ਵੇਲੇ ਚੁੱਪ ਰਹਿਣਾ ਹੈ।

—ਵਿਲੀਅਮ ਹੈਜ਼ਲਿਟ

ਚੁੱਪ ਰਹੋ, ਲੋਕ ਸਮਝਣਗੇ ਤੁਸੀਂ ਫਿਲਾਸਫਰ ਹੋ।

—ਲਾਤੀਨੀ ਕਹਾਵਤ

## ਵਰਿਆਮ ਦੀ ਮਲਕੀਅਤ ਅਤੇ ਹੋਰ ਵੇਰਵਿਆਂ ਸਬੰਧੀ ਬਿਆਨ


| | |
|---|---|
| ੧. ਪ੍ਰਕਾਸ਼ਨ ਸਥਾਨ | ਜਲੰਧਰ |
| ੨. ਪ੍ਰਕਾਸ਼ਨ ਕਾਲ | ਮਾਸਕ |
| ੩. ਛਾਪਕ ਦਾ ਨਾਮ | ਜਗਦੀਸ਼ ਸਿੰਘ |
| ਨਾਗਿਰਕਤਾ | ਭਾਰਤੀ |
| ੪. ਪ੍ਰਕਾਸ਼ਕ ਦਾ ਨਾਮ | ਜਗਦੀਸ਼ ਸਿੰਘ |
| ਨਾਗਿਰਕਤਾ | ਭਾਰਤੀ |
| ੫. ਸੰਪਾਦਕ ਦਾ ਨਾਮ | ਜਗਦੀਸ਼ ਸਿੰਘ |
| ਨਾਗਿਰਕਤਾ | ਭਾਰਤੀ |
| ੬. ਉਹਨਾਂ ਵਿਅਕਤੀਆਂ ਦੇ ਨਾਮ ਤੇ ਪਤੇ ਜੋ ਸਮਾਚਾਰ ਪੱਤਰ ਦੇ ਮਾਲਕ ਹੋਣ ਅਤੇ ਸਾਰੀ ਪੂੰਜੀ ਦੇ ਇਕ ਪ੍ਰਤੀਸ਼ਤ ਤੋਂ ਵੱਧ ਦੇ ਭਾਈਵਾਲ ਜਾਂ ਹਿੱਸੇਦਾਰ ਹੋਣ। | ਜਗਦੀਸ਼ ਸਿੰਘ |

ਮੈਂ ਜਗਦੀਸ਼ ਸਿੰਘ ਐਲਾਨ ਕਰਦਾ ਹਾਂ ਕਿ ਮੇਰੀ ਵਧ ਤੋਂ ਵਧ ਜਾਣਕਾਰੀ ਅਤੇ ਵਿਸ਼ਵਾਸ ਦੇ ਅਨੁਸਾਰ ਉਪਰ ਦਿਤੇ ਗਏ ਵੇਰਵੇ ਸੱਚੇ ਹਨ।

ਸਹੀ/ਜਗਦੀਸ਼ ਸਿੰਘ

ਮਿਤੀ : ੨੮—੨—੧੯੮੮

੧ਓ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ





# ਟੈਂਟ ਹਾਊਸ ਵਾਲਿਆਂ ਵਾਸਤੇ ਖੁਸ਼ਖਬਰੀ

ਵਧੀਆ, ਦਿਲਕਸ਼ ਵੰਨ ਸੁਵੰਨੇ ਸੁੰਦਰ ਡੀਜ਼ਾਈਨਾਂ ਤੇ ਗਰੰਟੀ ਸ਼ੁਦਾ ਪਕੇ ਰੰਗਾਂ ਵਿਚ ਬਣੇ
ਟੁਕੜੀਦਾਰ ਪਰਿੰਟ ਸ਼ਾਮਿਆਨੇ, ਕਨਾਤਾਂ, ਲਕੜੀ ਤੇ ਸਟੀਲ ਦੇ
ਫਰਨੀਚਰ ਲਈ ਪਧਾਰੋ ਜਾਂ ਲਿਖੋ ।

## ਨਾਮਧਾਰੀ ਏਜੰਸੀਜ਼

੨/੨੦੬੯, ਚਾਹ ਅੰਦਾਰਾ, ਜੁਬਲੀ ਸਿਨਮਾ ਦੇ ਪਿਛੇ,
ਚਾਂਦਨੀ ਚੌਂਕ, ਦਿਲੀ-੧੧੦੦੦੬

**Manufacturers & Suppliers of :**

**TUKRIDAR PRINTED SHAMIANAS & KANATS**
**FOR ALL KINDS, IN ATTRACTIVE AND GUARANTEED FAST COLOURS**
**WOODEN & STEEL FURNITURE**
**& PADESTALFAN ETC.**

**PLEASE CONTACT**

Phones : Office : 2528411
,, : 2510345
Resi. : 213034

# Namdhari Agencies

2/2068 CHAH ANDARA, (Behind Jubilee Cinema)
CHANDNI CHOWK, DELHI-110006.

Registered No. NW/JL—253 MONTHLY WARIAM APRIL 1988
Registered with the registerar of News Papers for India No. 26453/75





ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼; ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ
ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ
Monthly WARIAM, Ladowali Road, Jalandhar—144001.